


੧ੴ ਵਾਹਿਗੁਰੂ ਜੀ ਕੀ ਫਤਹਿ

17

# ਸਰਦਾਰ ਹਰੀ ਸਿੰਘ ਨਲੂਆ






ਸਿੱਖ ਮਿਸ਼ਨਰੀ ਕਾਲਜ (ਰਜਿ.)
ਲੁਧਿਆਣਾ

# ਸ: ਹਰੀ ਸਿੰਘ ਜੀ ਨਲੂਆ

ਸੰਨ ੧੯੯੧ ਦੇ ਲਗਭਗ ਅੰਗਰੇਜ਼ ਤੇ ਫਰਾਂਸੀਸੀ ਅਖਬਾਰਾਂ ਵਿਚ ਇਹ ਚਰਚਾ ਛਿੜੀ ਕਿ ਸੰਸਾਰ ਦਾ ਸਭ ਤੋਂ ਵਡਾ ਤੇ ਕਾਮਯਾਬ ਜਰਨੈਲ ਕੌਣ ਹੈ ? ਨਿਪੋਲੀਅਨ, ਮਾਰਸ਼ਲ ਹੈਂਡਬਰਗ, ਲਾਰਡ ਕਿਚਨਰ, ਜਰਨੈਲ ਕਰੋਬਜ਼ੇ ਜਾਂ ਡਯੂਕ ਆਫ ਵਲਿੰਗਟਨ ਹੈ। ਯੂਰਪ ਦੇ ਵਡੇ ਜਰਨੈਲਾਂ ਤੋਂ ਬਾਦ ਕਈਆਂ ਏਸ਼ੀਆ ਦੇ ਜਰਨੈਲਾਂ ਹਲਾਕੂ ਖਾਨ, ਚੰਗੇਜ਼ ਖਾਨ, ਰਿਚਰਡ ਤੇ ਅਲਾਉਦੀਨ ਵੀ ਗਿਣਾਏ। ਪਰ ਜਦ ਹਰੀ ਸਿੰਘ ਨਲੂਏ ਦਾ ਜ਼ਿਕਰ ਆਇਆ ਤਾਂ ਅੰਗਰੇਜ਼ ਲਿਖਾਰੀ ਨੇ ਸਿਰ ਨਿਵਾ ਦਿਤਾ ਕਿ ਇਹ ਸੰਸਾਰ ਭਰ ਦਾ ਸਭ ਤੋਂ ਕਾਮਯਾਬ ਜਰਨੈਲ ਹੋਇਆ ਹੈ ਜਿਸ ਮਾਮੂਲੀ ਗਿਣਤੀ ਨਾਲ ਜਿਸ ਤਰ੍ਹਾਂ ਅਫਗਾਨਿਸਤਾਨ ਜੈਸੇ ਮੁਲਕ ਨੂੰ ਫਤਹਿ ਕੀਤਾ ਜਿਥੇ ਅੰਗਰੇਜ਼ ਫੌਜਾਂ ਇਤਨੀ ਤਾਕਤ ਤੇ ਖਜ਼ਾਨਾ ਕੋਲ ਹੁੰਦਿਆਂ ਬੁਰੀ ਤਰ੍ਹਾਂ ਫੇਹਲ ਹੋ ਚੁਕੀਆਂ ਸਨ। ਜੇ ਹਰੀ ਸਿੰਘ ਕੋਲ ਇਤਨੀ ਹੀ ਤਾਕਤ ਤੇ ਖਜ਼ਾਨਾ ਹੁੰਦਾ ਤਾਂ ਸਾਰੇ ਏਸ਼ੀਆ ਤੇ ਯੂਰਪ ਨੂੰ ਮਲ ਲੈਂਦਾ। ਹਰੀ ਸਿੰਘ ਨਲੂਆ ਸਿਰਫ ਇਕ ਕਾਮਯਾਬ ਜਰਨੈਲ ਹੀ ਨਹੀਂ ਸੀ ਸਗੋਂ ਬਹੁਤ ਸਿਆਣਾ ਪ੍ਰਬੰਧਕ, ਉੱਚ ਆਚਰਣ ਦਾ ਧਨੀ, ਆਪਣੇ ਸਮੇਂ ਦਾ ਵਿਦਵਾਨ, ਦੂਰ ਅੰਦੇਸ਼ ਤੇ ਕੁਰਬਾਨੀ ਦਾ ਪੁੰਜ ਸੀ, ਜਿਸ ਨੇ ਪੂਰਾ ਜੀਵਨ ਪੰਥ ਦੀ ਸੇਵਾ ਵਿਚ ਲਾਇਆ। ਖਾਲਸਾ ਪੰਥ ਬਾਰੇ ਆਪ ਦੇ ਵਿਚਾਰ ਇਸ ਤੋਂ ਜ਼ਾਹਿਰ ਹੋ ਜਾਂਦੇ ਹਨ ਕਿ ਜਦ ਖਾਲਸਾ ਰਾਜ ਦੇ ਉਤਰਾਧਿਕਾਰੀ ਦੀ ਚੋਣ ਦਾ ਮਸਲਾ ਸਾਹਮਣੇ ਆਇਆ ਤਾਂ ਆਪ ਜੀ ਨੇ ਕਿਹਾ —

"ਮੈਂ ਖਾਲਸਾ ਰਾਜ ਨੂੰ ਪੰਥ ਖਾਲਸਾ ਦੀ ਇਕ ਅਮਾਨਤ ਸਮਝਦਾ ਹਾਂ, ਇਸ ਦੀ ਵਾਗ ਡੋਰ ਕਿਸੇ ਦੇ ਹੱਥ ਸੌਂਪਣ ਲਗਿਆਂ ਕੁਝ ਹੋਰ ਵਧੇਰੀ ਸੋਚ ਦੀ ਲੋੜ ਹੈ।" ਅਜਿਹੇ ਨਿਧੜਕ, ਨਿਰਪੱਖ ਸਿੱਖ ਜਰਨੈਲ ਦਾ ਜੀਵਨ ਆਉਂਦੀਆਂ ਪੀੜ੍ਹੀਆਂ ਲਈ ਸਹੀ ਤੌਰ ਤੇ ਇਕ ਚਾਨਣ ਮੁਨਾਰਾ ਹੈ, ਆਓ ਇਨ੍ਹਾਂ ਦੇ ਜੀਵਨ ਬਾਰੇ ਜਾਣਕਾਰੀ ਲਈਏ।

ਸ: ਹਰੀ ਸਿੰਘ ਦਾ ਜਨਮ ੧੭੯੧ ਈ: ਵਿਚ ਗੁਜਰਾਂਵਾਲੇ ਦੀ ਧਰਤੀ ਤੇ ਸ: ਗੁਰਦਿਆਲ ਸਿੰਘ ਕੁਮੇਦਾਨ ਦੇ ਘਰ ਮਾਤਾ ਧਰਮ ਕੌਰ ਦੀ ਕੁਖੋਂ ਹੋਇਆ। ਅਜੇ ਆਪ ਸੱਤ ਕੁ ਸਾਲ ਦੇ ਹੋਏ ਸਨ ਕਿ ਆਪ ਦੇ ਪਿਤਾ ਜੀ ਕਿਸੇ ਬਿਮਾਰੀ ਦੇ ਕਾਰਨ ਚੜ੍ਹਾਈ ਕਰ ਗਏ। ਹੁਣ ਆਪ ਦੀ ਸੰਭਾਲ ਦਾ ਸਾਰਾ ਭਾਰ ਆਪ ਦੀ ਮਾਤਾ ਜੀ ਦੇ ਸਿਰ ਪੈ ਗਿਆ ਅਤੇ ਉਨ੍ਹਾਂ ਨੇ ਇਸ ਜ਼ਿੰਮੇਵਾਰੀ ਨੂੰ ਬੜੇ ਸੁਚੱਜੇ ਢੰਗ ਨਾਲ ਨਿਭਾਇਆ। ਆਪ ਦੀ ਪੜ੍ਹਾਈ, ਘੋੜ ਸਵਾਰੀ ਅਤੇ ਸ਼ਸਤ੍ਰ ਵਿਦਿਆ ਦਾ ਖਾਸ ਪ੍ਰਬੰਧ ਕੀਤਾ ਗਿਆ। ਜਦੋਂ ਆਪ ਦਸ ਸਾਲ ਦੇ ਹੋ ਗਏ ਤਾਂ ਆਪ ਜੀ ਨੂੰ ਅੰਮ੍ਰਿਤਪਾਨ ਕਰਵਾਕੇ ਗੁਰੂ ਦੇ ਲੜ ਲਾਇਆ ਗਿਆ।

ਸ: ਹਰੀ ਸਿੰਘ ਨਲੂਆ ਲਾਹੌਰ ਦਰਬਾਰ ਵਿਚ: ਮਹਾਰਾਜਾ ਰਣਜੀਤ ਸਿੰਘ ਸਾਲ ਬਸੰਤ ਪੰਚਮੀ ਵਾਲੇ ਦਿਨ ਇਕ ਬਹੁਤ ਵੱਡਾ ਦਰਬਾਰ ਲਗਾਇਆ ਕਰਦੇ ਸਨ। ਜਿਸ ਵਿਚ ਬੜੇ ਬੜੇ ਸੂਰਮੇਂ ਆਪਣੀ ਸ਼ਸਤ੍ਰ ਵਿਦਿਆ ਦੇ ਜੌਹਰ ਦਿਖਾਕੇ ਮਹਾਰਾਜਾ ਸਾਹਿਬ ਤੋਂ ਇਨਾਮ ਪ੍ਰਾਪਤ ਕਰਿਆ ਕਰਦੇ ਸਨ। ਸੰਨ ੧੮੦੫ ਦੇ

ਬਸੰਤ ਪੰਚਮੀ ਦੇ ਦਰਬਾਰ ਵਿਚ ਸ੍ਰ: ਹਰੀ ਸਿੰਘ ਨੇ ਵੀ ਆਪਣੀ ਸ਼ਸਤ੍ਰ ਵਿਦਿਆ ਦੇ ਉਹ ਕਮਾਲ ਦਿਖਾਏ ਕਿ ਮਹਾਰਾਜਾ ਸਾਹਿਬ ਨੇ ਆਪਦੇ ਗੱਲ ਵਿਚ ਸੋਨੇ ਦਾ ਕੈਂਠਾ ਪਾ ਦਿਤਾ ਤੇ ਆਪਣੇ ਹਜ਼ੂਰੀ ਖਿਦਮਤਗਾਰਾਂ ਵਿਚ ਭਰਤੀ ਕਰ ਲਿਆ।

ਸ਼ੇਰ ਦਾ ਸ਼ਿਕਾਰ ਕਰਨਾ ਤੇ ਨਲੂਆ ਨਾਮ ਪੈਣਾ—ਇਕ ਦਿਨ ਆਪ ਨੂੰ ਮਹਾਰਾਜਾ ਸਾਹਿਬ ਨਾਲ ਸ਼ਿਕਾਰ ਖੇਡਣ ਜਾਣ ਦਾ ਮੌਕਾ ਮਿਲਿਆ। ਅਜੇ ਆਪ ਸ਼ਿਕਾਰ ਗਾਹ ਵਿਚ ਵੜੇ ਹੀ ਸਨ ਕਿ ਇਕ ਸ਼ੇਰ ਅਚਾਨਕ ਆਪ ਉੱਤੇ ਟੁਟ ਪਿਆ। ਸਰਦਾਰ ਜੀ ਨੇ ਇਕ ਦਮ ਸੰਭਲ ਕੇ ਸ਼ੇਰ ਨੂੰ ਜਬਾੜੇ ਤੋਂ ਹੱਥਾਂ ਨਾਲ ਫੜਕੇ ਬੜੇ ਜ਼ੋਰ ਨਾਲ ਪਟਕਾ ਕੇ ਜ਼ਮੀਨ ਉੱਤੇ ਮਾਰਿਆ। ਉਸਦੇ ਸੰਭਲਣ ਤੋਂ ਪਹਿਲਾਂ ਹੀ ਆਪ ਨੇ ਆਪਣੀ ਸ੍ਰੀ ਸਾਹਿਬ ਦਾ ਅਜਿਹਾ ਵਾਰ ਕੀਤਾ ਕਿ ਸ਼ੇਰ ਦੀ ਗਰਦਨ ਧੜ ਨਾਲੋਂ ਵੱਖ ਕਰਕੇ ਰੱਖ ਦਿਤੀ।

ਇਸ ਨਜ਼ਾਰੇ ਨੂੰ ਸ਼ੇਰਿ-ਪੰਜਾਬ ਨੇ ਬੜੇ ਨੇੜਿਓਂ ਦੇਖਿਆ ਤੇ ਬੜੇ ਖੁਸ਼ ਹੋਏ। ਆਪ ਨੂੰ ਸ਼ੇਰ ਦਿਲ ਰੈਜਮੈਂਟ ਦਾ ਸਰਦਾਰ ਬਣਾ ਦਿਤਾ। ਜਿਸ ਵਿਚ ੮੦੦ ਪੈਦਲ ਅਤੇ ਘੋੜ ਚੜੇ ਜੁਆਨ ਸਨ। ਸ਼ੇਰਾਂ ਨੂੰ ਹੱਥਾਂ ਨਾਲ ਮਾਰ ਸੁਟਣ ਕਰਕੇ ਹੀ ਆਪਦਾ ਨਾਂ ਨਲੂਆ ਮਸ਼ਹੂਰ ਹੋ ਗਿਆ।

ਕਸੂਰ ਦੀ ਲੜਾਈ—ਮੁਲਤਾਨ ਦੇ ਨਵਾਬ ਮੁਜ਼ੱਫਰ ਖਾਨ ਦੀ ਮਦਦ ਨਾਲ ਕਸੂਰ ਦੇ ਨਵਾਬ ਕੁਤਬਦੀਨ ਨੇ ਖਾਲਸੇ ਨਾਲ ਦੋ ਹੱਥ ਕਰਨੇ ਚਾਹੇ। ਜਦ ਸ਼ੇਰਿ-ਪੰਜਾਬ ਨੂੰ ਪਤਾ ਲਗਾ ਤਾਂ ਸ਼ੇਰਿ ਪੰਜਾਬ ਦਸ ਹਜ਼ਾਰ ਫ਼ੌਜ ਵੱਡੇ ਵੱਡੇ ਸਿੱਖ ਜਰਨੈਲਾਂ ਸਮੇਤ ੧੦ ਫਰਵਰੀ ੧੮੦੭ ਨੂੰ ਕਸੂਰ ਤੇ ਜਾ ਚੜ੍ਹੇ। ਸ਼ਹਿਰ ਤੋਂ ਬਾਹਰ ਇਕੋ ਹੱਲੇ ਵਿਚ ਕਸੂਰੀਏ. ਖਾਲਸੇ ਨੇ ਮਾਰ ਭਜਾਏ ਤੇ ਕਸੂਰੀਆਂ ਨੇ ਜਾ ਕਿਲ੍ਹੇ ਅੰਦਰ ਪਨਾਹ ਲਈ। ੧੮ ਫਰਵਰੀ ਨੂੰ ਕਿਲ੍ਹੇ ਤੇ ਹਲਾ ਕੀਤਾ ਗਿਆ ਤੇ ਨਵਾਬ ਨੂੰ ਬੁਰੀ ਤਰ੍ਹਾਂ ਹਾਰ ਦਿਤੀ। ਸ਼ੇਰ ਦਿਲ ਰੈਜਮੈਂਟ ਨੇ ਨਵਾਬ ਤੇ ਉਸ ਦੇ ੨੦੦ ਸਿਪਾਹੀਆਂ ਨੂੰ ਗ੍ਰਿਫਤਾਰ ਕਰਕੇ ਸ਼ੇਰਿ ਪੰਜਾਬ ਦੇ ਸਾਹਮਣੇ ਪੇਸ਼ ਕੀਤਾ। ਇਸ ਤੋਂ ਖੁਸ਼ ਹੋ ਕੇ ਮਹਾਰਾਜਾ ਸਾਹਿਬ ਨੇ ਤੀਹ ਹਜ਼ਾਰ ਰੁਪਏ ਸਾਲਾਨਾ ਦੀ ਜਗੀਰ ਸ੍ਰ: ਹਰੀ ਸਿੰਘ ਜੀ ਨੂੰ ਦਿਤੀ ਤੇ ਅਹੁਦਾ ਵੀ ਵਧਾ ਦਿਤਾ। ਕਸੂਰ ਤੋਂ ਬਾਅਦ ਮਲੇਰ ਕੋਟਲਾ ਅਤੇ ਸਿਆਲ ਕੋਟ ਦੀਆਂ ਮੁਹਿੰਮਾਂ ਤੋਂ ਬਾਅਦ ਮਹਾਰਾਜਾ ਸਾਹਿਬ ਨੇ ਮੁਲਤਾਨ ਦੇ ਨਵਾਬ ਨੂੰ ਸੋਧਣ ਲਈ ਆਪਣੇ ਮੁਖੀ ਸਰਦਾਰਾਂ ਨਾਲ ਵਿਉਂਤ ਬਣਾ ਕੇ ਤਿਆਰੀ ਕਰ ਲਈ।

ਮੁਲਤਾਨ ਉਤੇ ਚੜ੍ਹਾਈ—੨੫ ਜਨਵਰੀ ਸੰਨ ੧੮੧੦ ਨੂੰ ਖਾਲਸਾ ਫੌਜਾਂ ਮੁਲਤਾਨ ਤੇ ਜਾ ਹਮਲਾਵਰ ਹੋਈਆਂ ਤੇ ਇਥੇ ਪਹੁੰਚ ਕੇ ਨਵਾਬ ਮੁਜ਼ੱਫਰ ਖ਼ਾਂ ਨੂੰ ਸੁਲ੍ਹਾ ਨਾਲ ਮਾਲੀਆ ਤਾਰਨ ਲਈ ਪੇਸ਼ਕਸ਼ ਕੀਤੀ ਗਈ। ਕਿਉਂਕਿ ਉਹ ਵੀ ਲੜਾਈ ਦੀ ਪੂਰੀ ਤਿਆਰੀ ਕਰੀ ਬੈਠਾ ਸੀ ਇਸ ਲਈ ਉਸਨੇ ਪ੍ਰਵਾਨ ਨ ਕੀਤੀ ਖਾਲਸਾ ਫੌਜਾਂ ਨੇ ਪਹਿਲੇ ਦਿਨ ਹੀ ਸ਼ਹਿਰ ਤੇ ਕਬਜ਼ਾ ਕਰ ਲਿਆ। ਨੱਸੀ ਜਾਂਦੀ ਫੌਜ ਨੂੰ ਇਕੱਠਾ ਕਰਕੇ ਨਵਾਬ ਆਪਣੇ ਕਿਲ੍ਹੇ ਵਿਚ ਜਾ ਵੜਿਆ। ਕਿਲ੍ਹਾ ਬਹੁਤਾ ਮਜ਼ਬੂਤ ਹੋਣ ਕਰਕੇ ਮੁਖੀ ਸਰਦਾਰਾਂ ਨੇ ਸਲਾਹ ਕਰਕੇ ਕਿਲ੍ਹੇ ਦੀਆਂ ਕੰਧਾਂ ਥੱਲੇ ਸੁਰੰਗਾਂ ਬਣਾ ਕੇ ਅੱਗ ਲਗਾ ਦਿਤੀ। ਜਦ ਇਹ ਸੁਰੰਗਾਂ ਫਟੀਆਂ ਤਾਂ ਕਿਲ੍ਹੇ ਦੀ ਦੀਵਾਰ ਦੇ ਟੁਕੜੇ ਉਡ ਕੇ ਸ੍ਰ: ਅਤਰ ਸਿੰਘ ਧਾਰੀ. ਸ ਨਿਹਾਲ ਸਿੰਘ

ਅਟਾਰੀ ਅਤੇ ਸ੍ਰ. ਹਰੀ ਸਿੰਘ ਉੱਤੇ ਆ ਡਿੱਗੇ ਜਿਸ ਨਾਲ ਇਹ ਤਿੰਨੇ ਸਖਤ ਜ਼ਖਮੀ ਹੋ ਗਏ। ਇਸ ਸਮੇਂ ਕਿਲ੍ਹੇ ਵਿਚੋਂ ਰਾਲ ਨਾਲ ਬਲ ਰਹੀਆਂ ਹਾਂਡੀਆਂ ਇਨ੍ਹਾਂ ਫੱਟੜਾਂ ਤੇ ਸੁਟੀਆਂ ਗਈਆਂ ਜਿਨ੍ਹਾਂ ਵਿਚੋਂ ਇਕ ਬਲਦੀ ਹਾਂਡੀ ਸ੍ਰ. ਹਰੀ ਸਿੰਘ ਤੇ ਆ ਡਿੱਗੀ ਜਿਸ ਨਾਲ ਸਰਦਾਰ ਜੀ ਦੀ ਵਰਦੀ ਨੂੰ ਅੱਗ ਲਗਣ ਕਰਕੇ ਬੁਰੀ ਤਰ੍ਹਾਂ ਝੁਲਸ ਗਏ। ਸ੍ਰ. ਅਤਰ ਸਿੰਘ ਧਾਰੀ ਜ਼ਿਆਦਾ ਜ਼ਖਮੀ ਹੋਣ ਕਰਕੇ ਚੜ੍ਹਾਈ ਕਰ ਗਏ। ਆਪਣੇ ਸਰਦਾਰਾਂ ਦੀ ਇਹ ਹਾਲਤ ਦੇਖਕੇ ਖਾਲਸਾ ਫੌਜ ਤਲਵਾਰਾਂ ਧੂਹ ਕੇ ਕਿਲ੍ਹੇ ਵਿਚ ਜਾ ਵੜੀ ਅਤੇ ਪਠਾਣਾਂ ਦੇ ਆਹੂ ਲਾਹ ਸੁਟੇ। ਪਠਾਣਾਂ ਨੇ ਵੀ ਡੱਟ ਕੇ ਮੁਕਾਬਲਾ ਕੀਤਾ ਪਰ ਖਾਲਸੇ ਦੀ ਤਲਵਾਰ ਅੱਗੇ ਟਿਕ ਨ ਸਕੇ। ਨਵਾਬ ਮੁਜ਼ੱਫਰ ਖਾਂ ਵੀ ਸ਼ਰਨ ਆ ਪਿਆ ਤੇ ਸ੍ਰ: ਹਰੀ ਸਿੰਘ ਜੀ ਇਸ ਤਰ੍ਹਾਂ ਜ਼ਖਮੀ ਹੋਣ ਨਾਲ ਕਾਫੀ ਚਿਰ ਪਿੱਛੋਂ ਰਾਜ਼ੀ ਹੋਏ। ਇਨ੍ਹਾਂ ਦੀ ਇਸ ਬਹਾਦਰੀ ਤੇ ਆਪ ਦੀ ਜਗੀਰ ਵਿਚ ੨੦੦੦੦ ਰੁਪਏ ਸਲਾਨਾ ਦਾ ਹੋਰ ਵਾਧਾ ਕੀਤਾ ਗਿਆ।

## ਕੋਹਨੂਰ ਹੀਰੇ ਦੀ ਪ੍ਰਾਪਤੀ ਤੇ ਖਾਲਸੇ ਦੀ ਕਸ਼ਮੀਰ ਤੇ ਪਹਿਲੀ ਚੜ੍ਹਾਈ :

ਸ਼ਾਹ ਸੁਜਾਹ ਆਪਣੇ ਭਰਾ ਸ਼ਾਹ ਮਹਿਮੂਦ ਹੱਥੋਂ ਹਾਰ ਕੇ ਪਸ਼ੌਰ ਤੋਂ ਹੁੰਦਾ ਹੋਇਆ ਅਟਕ ਪਹੁੰਚ ਗਿਆ ਅਤੇ ਆਪਣੇ ਪ੍ਰਵਾਰ ਨੂੰ ਲਾਹੌਰ ਭੇਜ ਦਿਤਾ। ਇਨ੍ਹਾਂ ਦਿਨਾਂ ਵਿਚ ਅਟਕ ਦਾ ਕਿਲ੍ਹੇਦਾਰ ਜ਼ਹਾਨ ਖਾਨ ਸੀ ਉਹ ਨੇ ਸ਼ਾਹ ਸੁਜਾਹ ਨੂੰ ਬੰਦੀ ਬਣਾਕੇ ਆਪਣੇ ਭਰਾ ਕਸ਼ਮੀਰ ਦੇ ਗਵਰਨਰ ਅਤਾ ਮੁਹਮਦ ਖਾਨ ਕੋਲ ਭੇਜ ਦਿਤਾ। ਕਾਬਲ ਤੋਂ ਵਜ਼ੀਰ ਫਤਹਿ ਖਾਨ, ਸ਼ਾਹ ਸੁਜਾਹ ਦਾ ਪਿਛਾ ਕਰਦਾ ਆ ਰਿਹਾ ਸੀ। ਜਦ ਉਸਨੂੰ ਸ਼ਾਹ ਸੁਜਾਹ ਦਾ ਪਤਾ ਲਗਾ ਕਿ ਉਹ ਕਸਮੀਰ ਵਿਚ ਹੈ ਤਾਂ ਉਸਨੇ ਕਸ਼ਮੀਰ ਤੇ ਚੜ੍ਹਾਈ ਕਰਨ ਲਈ ਆਪਨਾ ਇਕ ਏਲਚੀ ਮਹਾਰਾਜੇ ਵਲ ਭੇਜਿਆ ਕਿ ਜੇ ਤੁਸੀਂ ਕਸ਼ਮੀਰ ਦੀ ਲੜਾਈ ਵਿਚ ਮੇਰਾ ਸਾਥ ਦਿਓ ਤਾਂ ਉਹ ਕਸ਼ਮੀਰ ਦੀ ਲੁਟ ਦਾ ਅੱਧ ਤੇ ਨੌਂ ਲੱਖ ਰੁਪਿਆ ਦੇਵੇਗਾ। ਇਧਰੋਂ ਸ਼ਾਹ ਸੁਜਾਅ ਦੀ ਬੇਗਮ ਨੇ ਮਹਾਰਾਜਾ ਸਾਹਿਬ ਨੂੰ ਸੁਨੇਹਾ ਭੇਜਿਆ ਕਿ ਜੇ ਤੁਸੀਂ ਸ਼ਾਹ ਨੂੰ ਛੁੜਾ ਦਿਓ ਤਾਂ ਇਸ ਦੇ ਬਦਲੇ ਉਹ ਕੋਹਨੂਰ ਹੀਰਾ ਦੇਵੇਗੀ।

ਸ੍ਰ. ਹਰੀ ਸਿੰਘ ਤੇ ਸ੍ਰ: ਦਲ ਸਿੰਘ ਅਜੇ ਮਿਠੇ ਟਿਵਾਣੇ ਅਤੇ ਉੱਚ ਦੇ ਪੀਰਾਂ ਦੀ ਸੁਧਾਈ ਕਰਕੇ ਵਿਹਲੇ ਹੋਏ ਹੀ ਸਨ ਕਿ ਸ਼ੇਰੇ ਪੰਜਾਬ ਨੇ ਉਪਰਲੀਆਂ ਦੋਵਾਂ ਗੱਲਾਂ ਨੂੰ ਮੁੱਖ ਰੱਖ ਕੇ ਤੇ ਨਾਲੇ ਇਹ ਕਿ ਖਾਲਸਾ ਫੌਜਾਂ ਕਸ਼ਮੀਰ ਦੇ ਰਸਤੇ ਤੋਂ ਵਾਕਿਫ ਹੋ ਜਾਣਗੀਆਂ, ਆਪਣੀਆਂ ਫੋਜਾਂ ਨੂੰ ਚੜ੍ਹਾਈ ਦਾ ਹੁਕਮ ਦੇ ਦਿਤਾ। ਉਧਰੋਂ ਵਜ਼ੀਰ ਫਤਹਿ ਖਾਨ ਆਪਣੀਆਂ ਫੌਜਾਂ ਲੈ ਕੇ ਅਤੇ ਇਧਰੋਂ ਸ੍ਰ: ਹਰੀ ਸਿੰਘ ਨਲੂਆ, ਸ੍ਰ: ਸ਼ਾਮ ਸਿੰਘ ਅਟਾਰੀ, ਦੀਵਾਨ ਮੋਹਕਮ ਚੰਦ, ਸ੍ਰ: ਦਲ ਸਿੰਘ ਅਤੇ ਸ੍ਰ: ਜੀਵਨ ਸਿੰਘ ਆਪਣੀ ੧੨੦੦੦ ਖਾਲਸਾ ਫੋਜ ਸਮੇਤ ਭਿੰਬਰ, ਰਜੌਰੀ ਤੇ ਪੀਰ ਪੰਜਾਲ ਦੇ ਰਸਤੇ ਸ੍ਰੀ ਨਗਰ ਪਹੁੰਚ ਗਏ। ਅਤਾ ਮੁਹੰਮਦ ਖਾਂ ਨੇ ਪਹਿਲਾਂ ਤਾ ਥੋੜ੍ਹਾ ਚਿਰ ਡੱਟ ਕੇ ਮੁਕਾਬਲਾ ਕੀਤਾ ਪਰ ਅਫਗਾਨਾਂ ਤੇ ਖਾਲਸੇ ਦੀ ਮਿਲਵੀਂ ਤਾਕਤ ਅੱਗੇ ਬਹੁਤੀ ਦੇਰ ਠਹਿਰ ਨਾ ਸਕਿਆ ਅਤੇ ਆਪਣੀ ਜਾਨ ਬਚਾਉਂਦਾ ਹੋਇਆ ਪਹਾੜੀਆਂ ਵਿਚ ਜਾ ਛੁਪਿਆ। ਖ਼ਾਲਸੇ ਨੇ ਸਭ ਤੋਂ ਪਹਿਲਾਂ ਸ਼ੇਰ ਗੜ੍ਹੀ ਤੇ ਕਬਜ਼ਾ ਕਰਕੇ, ਸ਼ਾਹ ਸੁਜਾਅ ਨੂੰ ਕੈਦ 'ਚੋਂ ਬੜੀ ਹਿਫ਼ਾਜ਼ਤ ਨਾਲ

ਕੱਢਕੇ ਆਪਣੀ ਰਾਖੀ ਵਿਚ ਲੈ ਲਿਆ। ਜਦੋਂ ਖ਼ਾਲਸੇ ਨੇ ਵਜ਼ੀਰ ਫ਼ਤਹਿ ਖਾਨ ਕੋਲੋਂ ਨੌਂ ਲੱਖ ਰੁਪਿਆ ਤੇ ਲੁਟ ਦੇ ਮਾਲ ਦਾ ਅੱਧ ਮੰਗਿਆ ਤਾਂ ਉਹ ਟਾਲ ਮਟੋਲ ਕਰਨ ਲਗਾ। ਫਤਹਿਖਾਨ ਵਲੋਂ ਖਾਲਸੇ ਨੂੰ ਇਨਕਾਰ ਸੁਣ ਕੇ ਆਪ ਵਿਚ ਗਰਮੋਂ ਗਰਮੀ ਹੋ ਗਈ। ਖਾਲਸਾ ਫੌਜਾਂ ਸ਼ਾਹ ਸ਼ੁਜਾਹ ਨੂੰ ਲੈ ਕੇ ਲਾਹੌਰ ਆ ਗਈਆਂ ਤੇ ਵਫਾ ਬੇਗਮ ਨੇ ਖੁਸ਼ ਹੋ ਕੇ ਕੋਹਨੂਰ ਹੀਰਾ ਮਹਾਰਾਜੇ ਨੂੰ ਭੇਟਾ ਕਰ ਦਿਤਾ।

<u>ਅਟਕ ਦੇ ਕਿਲੇ ਤੇ ਕਬਜ਼ਾ</u> :—ਬਾਰਕਜ਼ਈ ਸਰਦਾਰਾਂ ਦੀ ਤਾਕਤ ਅਫਗਾਨਿਸਤਾਨ ਵਿਚ ਜ਼ੋਰ ਫੜਦੀ ਜਾ ਰਹੀ ਸੀ। ਇਸ ਨੂੰ ਦੇਖ ਕੇ ਅਟਕ ਦੇ ਕਿਲੇਦਾਰ ਜਹਾਂਦਾਦ ਖਾਨ ਨੂੰ ਆਪਣਾ ਅਤੇ ਆਪਣੇ ਭਰਾ ਅਤਾ ਮੁਹੰਮਦ ਖਾਂ ਦਾ ਫਿਕਰ ਪੈ ਗਿਆ। ਉਸ ਨੇ ਬਾਰਕਜ਼ਈਆਂ ਨਾਲ ਸੁਲਾਹ ਕਰਨ ਦੀ ਥਾਂ ਲਾਹੌਰ ਦਰਬਾਰ ਨਾਲ ਸੁਲਾਹ ਕਰਨੀ ਠੀਕ ਸਮਝੀ ਅਤੇ ਉਸਨੇ ਆਪਣੇ ਗੁਜ਼ਾਰੇ ਜੋਗੀ ਜਗੀਰ ਲੈ ਕੇ ਅਟਕ ਦਾ ਕਿਲ੍ਹਾ ਲਾਹੌਰ ਦਰਬਾਰ ਦੇ ਹਵਾਲੇ ਕਰ ਦਿਤਾ।

ਇਹ ਖਬਰ ਜਦ ਕਾਬਲ ਪਹੁੰਚੀ ਤਾਂ ਵਜ਼ੀਰ ਫਤਹਿ ਖਾਨ ਸੜ ਬਲ ਗਿਆ ਉਸਨੇ ਗੁਸੇ ਭਰਿਆ ਇਕ ਖਤ ਮਹਾਰਾਜੇ ਵਲ ਲਿਖਿਆ ਕਿ ਅਟਕ ਦਾ ਕਿਲ੍ਹਾ ਸਾਡੇ ਹਵਾਲੇ ਕਰ ਦਿਤਾ ਜਾਵੇ। ਕਿਲ੍ਹਾ ਅਟਕ ਨੂੰ ਛੁਡਾਉਣ ਲਈ ਆਪਣੇ ਛੋਟੇ ਭਰਾ ਨਿਡਰ ਦੋਸਤ ਮੁਹੰਮਦ, ੧੫੦੦੦ ਅਫ਼ਗਾਨੀ ਫੌਜ ਤੇ ਬਹੁਤ ਸਾਰਾ ਮੁਲਖਈਆ ਨਾਲ ਲੈ ਕੇ ਅਟਕ ਤੇ ਚੜ੍ਹਾਈ ਕਰ ਦਿੱਤੀ। ਇਧਰੋਂ ਸ੍ਰ: ਹਰੀ ਸਿੰਘ ਨਲੂਆ ਨੂੰ ਭੇਜਿਆ ਗਿਆ। ਹਜ਼ਰੋਂ ਦੇ ਨੇੜੇ ਇਨ੍ਹਾਂ ਦੋਹਾਂ ਦਲਾਂ ਦੀ ਲਹੂ ਡੋਲਵੀਂ ਲੜਾਈ ਹੋਈ। ਦੋਸਤ ਮੁਹੰਮਦ ਖਾਂ ਫੱਟੜ ਹੋ ਕੇ ਥੱਲੇ ਡਿੱਗ ਪਿਆ। ਇਹ ਸਮਝ ਕੇ, ਕਿ ਜਰਨੈਲ ਮਾਰਿਆ ਗਿਆ ਹੈ ਉਸਦੀ ਫੌਜ ਨੱਠ ਉਠੀ। ਇਹ ਲੜਾਈ ੧੨ ਜੁਲਾਈ ੧੮੧੩ ਨੂੰ ਸ਼ੁਰੂ ਹੋਈ ਤੇ ੧੩ ਜੁਲਾਈ ੧੮੧੩ ਨੂੰ ਖਾਲਸੇ ਦੀ ਜਿਤ ਹੋਈ।

ਸੰਨ ੧੮੧੫ ਵਿਚ ਸ੍ਰ: ਹਰੀ ਸਿੰਘ ਨਲੂਆ, ਦੀਵਾਨ ਰਾਮ ਦਿਆਲ ਅਤੇ ਸ੍ਰ: ਦਲ ਸਿੰਘ ਨੂੰ ਰਾਜੋੜੀ ਤੇ ਭਿੰਬਰ ਦੇ ਇਲਾਕੇ ਵਲ ਤੋਰਿਆ, ਜੋ ਕਿ ਵਜ਼ੀਰ ਫਤਹਿ ਖ਼ਾਨ ਦੇ ਕਾਰਨ ਆਕੀ ਹੋਏ ਬੈਠੇ ਸਨ। ਇਨ੍ਹਾਂ ਸਰਦਾਰਾਂ ਨੇ ਜਾਂਦਿਆਂ ਹੀ ਕਿਲ੍ਹਿਆਂ ਤੇ ਹੱਲਾ ਬੋਲ ਕੇ ਢਾਹ ਢੇਰੀ ਕਰ ਦਿਤੇ। ਉਥੋਂ ਨਜ਼ਰਾਨੇ ਲੈਕੇ ਇਹ ਫੌਜਾਂ ਵਾਪਸ ਮੁੜੀਆਂ ਹੀ ਸਨ ਕਿ ਨਵਾਬ ਮੁਲਤਾਨ ਤੇ ਬਹਾਵਲਪੁਰ ਆਕੀ ਹੋ ਬੈਠੇ। ਸ੍ਰ: ਹਰੀ ਸਿੰਘ ਨਲੂਆ, ਬਾਬਾ ਫੂਲਾ ਸਿੰਘ ਅਕਾਲੀ, ਸਰਦਾਰ ਨਿਹਾਲ ਸਿੰਘ ਅਟਾਰੀ ਤੇ ਦੀਵਾਨ ਚੰਦ ਮਿਸ਼ਰ ਨੂੰ ਫੌਜ ਦੇ ਕੇ ਤੋਰਿਆ ਗਿਆ। ਇਹ ਫੌਜਾਂ ਦੋਹਾਂ ਨਵਾਬਾਂ ਕੋਲੋਂ ਕਰ ਵਸੂਲ ਕਰਕੇ ਵਾਪਸ ਪਰਤੀਆਂ।

ਸੰਨ ੧੮੧੬ ਦੇ ਚੜਦੇ ਹੀ ਸ਼ੇਰੇ ਪੰਜਾਬ ਨੇ ਝਨਾਂ ਨੂੰ ਪਾਰ ਕਰਕੇ ਮੁੰਘੇਰ ਦੇ ਇਲਾਕੇ ਦੇ ਨਵਾਬਾਂ ਨੂੰ ਫਤਹਿ ਕਰਕੇ ਨਜ਼ਰਾਨੇ ਉਗਰਾਹੇ।

ਸ੍ਰ: ਹਰੀ ਸਿੰਘ ਦੀਆਂ ਫੌਜੀ ਖਿਦਮਤਾਂ ਨੂੰ ਮੁਖ ਰਖਦੇ ਹੋਏ ਮਹਾਰਾਜੇ ਨੇ ਗੁਜਰਾਂਵਾਲੇ ਦਾ ਇਲਾਕਾ ਉਸਨੂੰ ਜਗੀਰ ਵਜੋਂ ਦੇ ਦਿਤਾ। ਇਥੇ ਸ੍ਰ: ਹਰੀ ਸਿੰਘ ਨੇ ਇਕ ਕਿਲ੍ਹਾ ਬਣਵਾਇਆ ਤੇ ਇਕ ਬਹੁਤ ਸੁੰਦਰ ਬਾਗ ਲਗਵਾਇਆ ਜੋ ਦੇਖਣ ਯੋਗ ਸੀ।

ਮੁਲਤਾਨ ਨੂੰ ਖਾਲਸਾ ਰਾਜ ਵਿਚ ਮਿਲਾਉਣਾ : ਸੰਨ ੧੮੦੨ ਤੋਂ ੧੮੧੮ ਤਕ ਮੁਲਤਾਨ ਦੇ ਨਵਾਬ ਨਾਲ ਸਤ ਲੜਾਈਆਂ ਹੋ ਚੁਕੀਆਂ ਸਨ ਤੇ ਸੱਤੇ ਵਾਰ ਹੀ ਇਹਨੇ ਹਾਰ ਖਾਧੀ ਸੀ ਤੇ ਹਰ ਵਾਰੀ ਹੀ ਇਸਨੂੰ ਮਾਫ ਕੀਤਾ ਗਿਆ। ਅਠਵੀਂ ਵਾਰ ਫੇਰ ਨਵਾਬ ਮੁਜ਼ੱਫਰ ਖਾਂਨ ਨੇ ਲੜਾਈ ਦੀ ਪੂਰੀ ਤਿਆਰੀ ਕਰ ਲਈ। ਇਧਰੋਂ ਸ਼ਾਹਜ਼ਾਦਾ ਖੜਕ ਸਿੰਘ, ਸ: ਫਤਹਿ ਸਿੰਘ ਆਹਲੂਵਾਲੀਆ ਸ: ਸ਼ਾਮ ਸਿੰਘ ਅਟਾਰੀ, ਦੀਵਾਨ ਚੰਦ, ਜਫਰ ਜੰਗ, ਸ: ਹਰੀ ਸਿੰਘ ਨਲੂਆ ੨੫੦੦੦ ਫ਼ੌਜ ਲੈ ਕੇ ੩੦ ਜਨਵਰੀ ੧੮੧੮ ਨੂੰ ਮੁਲਤਾਨ ਵਲ ਤੁਰੇ। ਮੁਲਤਾਨ ਦਾ ਕਿਲ੍ਹਾ ਸੰਸਾਰ ਦੇ ਪ੍ਰਸਿੱਧ ਕਿਲ੍ਹਿਆਂ ਵਿਚ ਮੰਨਿਆ ਹੋਇਆ ਪੱਕਾ ਕਿਲ੍ਹਾ ਸੀ ਮੁਖੀ ਸਰਦਾਰਾਂ ਨੇ ਹਿਜ਼ਰੀ ਦਰਵਾਜ਼ੇ ਅੱਗੇ ਭੰਗੀਆਂ ਦੀ ਤੋਪ ਜ਼ਮਜ਼ਮਾਂ ਅਤੇ ਜੰਗੇ ਬਿਜਲੀ ਬੀੜ ਕੇ ਲਗਾਤਾਰ ਗੋਲਾਬਾਰੀ ਕਰਵਾਈ। ਜਿਸ ਨਾਲ ਕੰਧ ਵਿਚ ਪਾੜ ਪੈ ਗਿਆ। ਇੰਨੇ ਨੂੰ ਅਕਾਲੀ ਫੂਲਾ ਸਿੰਘ ਜੀ, ਜੋ ਬਾਦ ਵਿਚ ਇਸ ਜੰਗ ਵਿਚ ਸ਼ਾਮਲ ਹੋਏ ਸਨ, ਆਪਣੇ ਜਥੇ ਸਮੇਤ ਜਾ ਕਿਲ੍ਹੇ ਵਿਚ ਦਾਖਲ ਹੋਏ ਤੇ ਮੁਜ਼ਫਰ ਖ਼ਾਨ ਨੂੰ ਪਾਰ ਬੁਲਾਇਆ। ੨ ਜੂਨ ੧੮੧੮ ਨੂੰ ਕਿਲ੍ਹੇ ਤੇ ਖਾਲਸੇ ਦਾ ਕਬਜ਼ਾ ਹੋ ਗਿਆ ਤੇ ਮੁਲਤਾਨ ਪੂਰੀ ਤਰ੍ਹਾਂ ਖਾਲਸਾ ਰਾਜ ਵਿਚ ਸ਼ਾਮਲ ਹੋ ਗਿਆ।

ਕਸ਼ਮੀਰ ਨੂੰ ਖਾਲਸਾ ਰਾਜ ਵਿਚ ਮਿਲਾਉਣਾ : ਕਸ਼ਮੀਰ ਦੀ ਧਰਤੀ ਤੇ ੧੩੧੫ ਤੋਂ ੧੮੧੯ ਤਕ ਲਗਾਤਾਰ ਗੈਰ ਹਿੰਦੁਸਤਾਨੀ ਰਾਜ ਰਿਹਾ। ਜਿਸ ਕਰਕੇ ਇਥੇ ਵੀ ਹਿੰਦੂ ਜਨਤਾ ਤੇ ਬਹੁਤ ਜ਼ੁਲਮ ਕੀਤੇ ਜਾਂਦੇ ਸਨ। ਪਠਾਣਾਂ ਦੇ ਵੇਲੇ ਕਿਸੇ ਹਿੰਦੂ ਨੂੰ ਪੈਰਾਂ ਵਿਚ ਜੁਤੀ ਤੇ ਸਿਰ ਤੇ ਪੱਗੜੀ ਬੰਨਣ ਦੀ ਇਜਾਜ਼ਤ ਨਹੀਂ ਸੀ। ਇਹ ਕਹਾਵਤ ਮਸ਼ਹੂਰ ਸੀ—"ਬੂਟਾ ਚੁਕ ਕੇ ਖਾਸਾ ਦਿਤਾ।" ਜਿਸਦਾ ਭਾਵ ਹੈ ਕਿ ਜੇ ਤੂੰ ਹਿੰਦੂ ਹੈ ਤਾਂ ਮੈਂ ਤੇਰੇ ਤੇ ਸਵਾਰ ਹੋਵਾਂਗਾ।

ਕਸ਼ਮੀਰੀ ਜਨਤਾ ਦਾ ਦੁਖ ਰੋਣ ਲਈ ਪੰਡਤ ਬੀਰਬਲ ਲਾਹੌਰ ਦਰਬਾਰ ਵਿਚ ਹਾਜ਼ਰ ਹੋਇਆ। ਸੋ, ਮਹਾਰਾਜਾ ਰਣਜੀਤ ਸਿੰਘ ਨੇ ੨੦ ਅਪ੍ਰੈਲ ੧੮੧੯ ਨੂੰ ੩੦ ੦੦੦ ਫੌਜ ਨਾਲ ਲਾਹੌਰੋਂ ਕੂਚ ਕੀਤਾ। ਸ਼ਾਹਜ਼ਾਦਾ ਖੜਕ ਸਿੰਘ, ਸ: ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ, ਸ: ਸ਼ਾਮ ਸਿੰਘ ਅਟਾਰੀ, ਸ: ਹੁਕਮ ਸਿੰਘ ਚਿਮਨੀ, ਦੀਵਾਨ ਚੰਦ, ਜ਼ਫਰ ਜੰਗ ਆਦਿ ਜਰਨੈਲ ਨਾਲ ਲਏ ਗਏ। ਖਾਲਸਾ ਫੌਜਾਂ ਭਿੰਬਰ ਤੋਂ ਹੁੰਦੀਆਂ ਹੋਈਆਂ ਸੈਦਾਬਾਦ ਪਹੁੰਚੀਆਂ ਤੇ ਉਥੇ ਦੇ ਪੁਰਾਣੇ ਕਿਲ੍ਹੇ ਤੇ ਬਗੈਰ ਲੜਾਈ ਦੇ ਕਬਜ਼ਾ ਹੋ ਗਿਆ। ੧ ਮਈ ੧੮੧੯ ਨੂੰ ਰਾਜੌੜੀ ਜਾ ਧਾਵਾ ਬੋਲਿਆ। ਪਹਿਲੇ ਹਲੇ ਵਿਚ ਹੀ ਉਥੋਂ ਦੇ ਹਾਕਮ ਅਗਰ ਖਾਨ ਨੂੰ ਤਕੜੀ ਹਾਰ ਦਿਤੀ। ਇਸ ਤੋਂ ਅਗੇ ਖਾਲਸਾ ਫੌਜ ਨੇ ਜਾ ਬਹਿਰਾਮ ਗਲੇ ਹਮਲਾ ਕੀਤਾ। ਇਥੋਂ ਦਾ ਅਫਗਾਨੀ ਫੌਜਦਾਰ ਨੱਸ ਕੇ ਸ੍ਰੀ ਨਗਰ ਜਾ ਪਹੁੰਚਿਆ। ਮੀਰ ਮੁਹੰਮਦ ਖਾਨ ਤੇ ਮੁਹੰਮਦ ਅਲੀ ਖਾਨ ਹਾਕਮ ਸੁਪਨ ਨੇ ਵੀ ਖਾਲਸੇ ਦੀ ਈਨ ਮੰਨ ਲਈ। ਪੁਣਛ ਦੇ ਹਾਕਮ ਜ਼ਬਰਦਸਤ ਖਾਨ ਨੂੰ ਵੀ ਇਕ ਤਕੜੀ ਮੁਠ ਭੇੜ ਉਪਰੰਤ ਖ਼ਾਲਸੇ ਦੀ ਈਨ ਮੰਨਣੀ ਪਈ।

੩ ਜੁਲਾਈ ੧੮੧੯ ਨੂੰ ਕਸ਼ਮੀਰ ਦੇ ਹਾਕਮ ਮੁਹੰਮਦ ਜ਼ਬਾਰ ਖਾਨ ਦੀ ਫੌਜ ਨਾਲ ਸੁਪਈਆ ਦੇ ਮੈਦਾਨ ਵਿਚ ਜੰਗ ਸ਼ੁਰੂ ਹੋਈ। ਬੜੀ ਲਹੂ ਡੋਹਲਵੀਂ ਲੜਾਈ ਹੋਈ ਅਤੇ ਸ਼ਾਮ ਤਕ ਮੈਦਾਨ ਖਾਲਸੇ ਨੇ ਮਾਰ ਲਿਆ। ਖਾਲਸਾ ਫੌਜਾਂ

੪ ਜੁਲਾਈ ੧੮੧੯ ਨੂੰ ਸ੍ਰੀ ਨਗਰ ਦਾਖਲ ਹੋਈਆਂ। ਇਸ ਤਰ੍ਹਾਂ ਕਸ਼ਮੀਰ ਖਾਲਸਾ ਰਾਜ ਵਿਚ ਸ਼ਾਮਲ ਹੋ ਗਿਆ। ਦੀਵਾਨ ਮੋਤੀ ਰਾਮ ਨੂੰ ਉਥੇ ਦਾ ਗਵਰਨਰ ਨਿਯੁਕਤ ਕਰਕੇ ਤੇ ਪ੍ਰਬੰਧ ਆਦਿ ਠੀਕ ਠਾਕ ਕਰਕੇ ਖਾਲਸਾ ਫੋਜ ਵਾਪਸ ਪਰਤ ਆਈ। ਦੀਵਾਨ ਮੋਤੀ ਰਾਮ ਦੀਆਂ ਕਮਜ਼ੋਰੀਆਂ ਕਾਰਨ ਕਸ਼ਮੀਰ ਦਾ ਰਾਜ ਪ੍ਰਬੰਧ ਠੀਕ ਨ ਹੋ ਸਕਿਆ ਤੇ ਅੰਤ ਨੂੰ ਸ: ਹਰੀ ਸਿੰਘ ਜੀ ਨੂੰ ਉਥੋਂ ਦਾ ਗਵਰ-ਨਰ ਬਣਾ ਕੇ ਭੇਜਿਆ ਗਿਆ ਤੇ ੨੫ ਅਗਸਤ ੧੮੨੦ ਨੂੰ ਉਥੇ ਦਾ ਚਾਰਜ ਸੰਭਾਲ ਲਿਆ। ਸ: ਹਰੀ ਸਿੰਘ ਜੀ ਨੇ ਐਸੇ ਸੁਚੱਜੇ ਢੰਗ ਨਾਲ ਰਾਜ ਪ੍ਰਬੰਧ ਚਲਾਇਆ ਕਿ ਮਹਾਰਾਜਾ ਸਾਹਿਬ ਨੇ ਉਹਨਾਂ ਨੂੰ ਆਪਣੇ ਨਾਮ ਦਾ ਸਿੱਕਾ ਚਲਾਉਣ ਦਾ ਹੁਕਮ ਦਿਤਾ।

ਖਾਲਸਾ ਰਾਜ ਨੂੰ ਹੋਰ ਵਧਾਉਣ ਲਈ ਮਹਾਰਾਜਾ ਸਾਹਿਬ ਦੇ ਹੁਕਮ ਅਨੁਸਾਰ ੬ ਨਵੰਬਰ ੧੮੨੧ ਨੂੰ ਕਸ਼ਮੀਰ ਦੀ ਗਵਰਨਰੀ ਦੀਵਾਨ ਮੋਤੀ ਰਾਮ ਨੂੰ ਸੌਂਪ ਕੇ ਸ੍ਰੀ ਨਗਰ ਤੋਂ ਮੁੰਘੇਰ ਲਈ ੭੦੦੦ ਫੌਜ ਲੈ ਕੇ ਸ: ਹਰੀ ਸਿੰਘ ਜੀ ਨੇ ਕੂਚ ਕੀਤਾ।

ਰਸਤੇ ਵਿਚ ੧੦ ਨਵੰਬਰ ਨੂੰ ਮਾਂਗਲੀ ਦੀ ਪ੍ਰਸਿਧ ਘਾਟੀ ਪੁਰ ੩੦,੦੦੦ ਜਦੂਨ ਤੇ ਤਿਨਾਵਲੀ ਦੇ ਲਸ਼ਕਰ ਨਾਲ ਲਹੂ ਡੋਲ੍ਹਵੀਂ ਲੜਾਈ ਹੋਈ। ਅੰਤ ਸ਼ਾਮ ਤਕ ਮੈਦਾਨ ਖਾਲਸੇ ਦੇ ਹੱਥ ਆ ਗਿਆ। ੧੪ ਨਵੰਬਰ ੧੮੨੧ ਨੂੰ ਖੁਸ਼ਾਬ ਦੇ ਮੁਕਾਮ ਤੇ ਮਹਾਰਾਜੇ ਸਾਹਿਬ ਨਾਲ ਮੇਲ ਹੋਇਆ।

ਮੁੰਘੇਰ ਨੂੰ ਖ਼ਾਲਸਾ ਰਾਜ ਵਿਚ ਮਿਲਾਉਣਾ—ਮੁੰਘੇਰ ਦਾ ਇਲਾਕਾ ਅਫਗਾਨਿਸਤਾਨ ਦੇ ਅਧੀਨ ਸੀ। ਇਨ੍ਹੀ ਦਿਨੀਂ ਇਥੋਂ ਦਾ ਰਈਸ ਹਾਫਿਜ ਅਹਿਮਦ ਖਾਨ ਸੀ ਜਿਹੜਾ ਕਿ ਬੜਾ ਬਹਾਦਰ ਸੀ। ਇਲਾਕੇ ਨੂੰ ਜਿਤਣਾ ਕੋਈ ਮਾਮੂਲੀ ਕੰਮ ਨਹੀਂ ਸੀ ਕਿਉਂਕਿ ਇਸਦਾ ਬਹੁਤਾ ਹਿਸਾ ਰੇਤਲਾ ਸੀ। ਦੂਜਾ ਏਥੇ ਪਾਣੀ ਦੀ ਬਹੁਤ ਘਾਟ ਸੀ। ਮੁੰਘੇਰ ਦੇ ਬਚਾਓ ਲਈ ਉਹਨੇ ਬਾਰਾਂ ਕਿਲ੍ਹੇ ਬਣਾਏ ਹੋਏ ਸਨ। ਮਹਾਰਾਜਾ ਸਾਹਿਬ ਨੇ ਸਭ ਤੋਂ ਪਹਿਲਾਂ ਪਾਣੀ ਦਾ ਪ੍ਰਬੰਧ ਕੀਤਾ। ਪੂਰੀ ਤਿਆਰੀ ਕਰਨ ਪਿਛੋਂ ੧ ਦਸੰਬਰ ੧੮੨੧ ਨੂੰ ਅਰਦਾਸਾ ਸੋਧ ਕੇ ਹਮਲੇ ਕਰ ਦਿਤੇ। ੨੦ ਦਸੰਬਰ ੧੮੨੧ ਨੂੰ ਮੁੰਘੇਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਨਵਾਬ ਹਾਫਿਜ਼ ਖਾਨ ਨੇ ਜਾਨ ਬਖਸ਼ੀ ਲਈ ਆਦਮੀ ਭੇਜੇ। ਸ: ਹਰੀ ਸਿੰਘ ਵਲੋਂ ਸਿਫਾਰਸ਼ ਹੋਣ ਕਰਕੇ ਮਾਹਾਰਾਜਾ ਸਾਹਿਬ ਨੇ ਇਕ ਵਡੀ ਜਗੀਰ ਦੇ ਕੇ ਬਖਸ਼ ਦਿਤਾ।

ਸ: ਹਰੀ ਸਿੰਘ ਹਜ਼ਾਰੇ ਦਾ ਗਵਰਨਰ—ਮੁੰਘੇਰ ਦੀ ਜਿੱਤ ਤੋਂ ਥੋੜੇ ਦਿਨ ਪਿਛੋਂ ਹੀ ਅਟਕ ਤੋਂ ਖਬਰ ਆਈ ਕਿ ਸ: ਅਮਰ ਸਿੰਘ 'ਕਲਾਲ' ਮਜੀਠੀਆ ਹਜ਼ਾਰੇ ਦੀ ਬਗਾਵਤ ਨੂੰ ਦਬਾਉਣ ਗਿਆ ਸ਼ਹੀਦ ਹੋ ਗਿਆ ਹੈ ਸੋ ਦੁਸ਼ਮਣ ਤੋਂ ਬਦਲਾ ਲੈਣ ਲਈ ਸ: ਹਰੀ ਸਿੰਘ ਨੂੰ ਹਜ਼ਾਰੇ ਦਾ ਗਵਰਨਰ ਥਾਪਿਆ ਗਿਆ।

ਨੌਸ਼ਹਿਰੇ ਦੀ ਲੜਾਈ : ਖਾਲਸਾ ਦਰਬਾਰ ਵਲੋਂ ਯਾਰ ਮੁਹੰਮਦ ਖਾਨ ਪਿਸ਼ਾਵਰ ਦਾ ਗਵਰਨਰ ਨਿਯੁਕਤ ਹੋਇਆ ਸੀ। ਜੋ ਅਫਗਾਨਿਸਤਾਨ ਦੇ ਹਾਕਮ ਅਜ਼ੀਮ ਖਾਨ ਦਾ ਭਰਾ ਸੀ। ਮੁਹੰਮਦ ਅਜ਼ੀਮ ਖਾਨ ਖਾਲਸੇ ਦੀ ਚੜ੍ਹਦੀ ਕਲਾ ਤੋਂ ਕਾਫੀ ਦੁਖੀ ਸੀ। ਸੋ ਉਸ ਨੇ ਪਿਸ਼ਾਵਰ ਤੇ ਹਮਲਾ ਕਰ ਦਿਤਾ। ਅਗੋਂ

ਯਾਰ ਮੁਹੰਮਦ ਖਾਨ ਪਹਾੜਾਂ ਨੂੰ ਦੌੜ ਗਿਆ। ਅਜ਼ੀਮ ਖਾਨ ਨੇ ਪਿਸ਼ਾਵਰ ਤੇ ਕਬਜ਼ਾ ਕਰ ਲਿਆ। ਪਿਸ਼ਾਵਰ ਤੇ ਕਬਜ਼ਾ ਕਰਕੇ ਨੌਸ਼ਹਿਰੇ ਦੇ ਮੈਦਾਨ ਵਿਚ ਖਾਲਸੇ ਨਾਲ ਟੱਕਰ ਲੈਣ ਲਈ ਤਿਆਰ ਹੋ ਬੈਠਾ।

ਇਹ ਖਬਰਾਂ ਲਾਹੌਰ ਦਰਬਾਰ ਵਿਚ ਵੀ ਪਹੁੰਚ ਗਈਆਂ। ਪਠਾਣਾਂ ਨਾਲ ਫੈਸਲਾ ਕੁਨ ਦੋ ਹਥ ਕਰਨ ਲਈ ਆਪਣੀਆਂ ਛਾਉਣੀਆਂ ਨੂੰ ਲਿਖ ਭੇਜਿਆ ਕਿ ਜ਼ਰੂਰਤ ਮੁਤਾਬਿਕ ਫੌਜ ਛੱਡ ਕੇ ਬਾਕੀ ਫੌਜਾਂ ਨੂੰ ਇਸ ਲੜਾਈ ਵਿਚ ਸ਼ਾਮਲ ਹੋਣੀ ਦਾ ਹੁਕਮ ਕੀਤਾ ਜਾਵੇ। ਇਹ ਹੁਕਮ ਸੁਣ ਕੇ ਸ: ਹਰੀ ਸਿੰਘ ਜੀ ਆਪਣੀ ਫੌਜ ਲੈ ਕੇ ਅਟਕ ਪਹੁੰਚ ਗਏ ਅਤੇ ਇਧਰੋਂ ਸ਼ਾਹਜ਼ਾਦਾ ਸ਼ੇਰ ਸਿੰਘ ਵੀ ਫੌਜ ਲੈ ਕੇ ਸਰਦਾਰ ਜੀ ਨੂੰ ਆ ਮਿਲੇ। ਇਨ੍ਹਾਂ ਸਰਦਾਰਾਂ ਨੇ ਰਲ ਕੇ ਅਟਕ ਤੇ ਬੇੜੀਆਂ ਦਾ ਪੁਲ ਤਿਆਰ ਕਰਵਾ ਦਿਤਾ। ਜਦ ਇਨ੍ਹਾਂ ਦੋਹਾਂ ਸਰਦਾਰਾਂ ਨੂੰ ਪਤਾ ਲਗਾ ਕਿ ਦੁਸ਼ਮਣ ਜਹਾਂਗੀਰੇ ਦੇ ਮੈਦਾਨ ਵਿਚ ਰਾਹ ਰੋਕੀ ਬੈਠਾ ਹੈ ਤਾਂ ਅਗਲੀ ਸਵੇਰ ਨੂੰ ਹੀ ਹੱਲਾ ਬੋਲ ਦਿਤਾ। ਇਨ੍ਹਾਂ ਸਰਦਾਰਾਂ ਦੀ ਫੌਜ ਨਾਲੋਂ ਪਠਾਣਾਂ ਦੀ ਗਿਣਤੀ ਚਾਰ ਗੁਣਾਂ ਜ਼ਿਆਦਾ ਸੀ।

ਸ਼ਾਹਜ਼ਾਦਾ ਸ਼ੇਰ ਸਿੰਘ ਆਪਣੇ ਦਸਤੇ ਨੂੰ ਵਧਾਂਦੇ ਹੋਏ ਦੂਰ ਪਹਾੜੀਆਂ ਵਲ ਨਿਕਲ ਗਏ। ਪਰ ਦੂਸਰੇ ਪਾਸਿਓਂ ਇਨ੍ਹਾਂ ਨੂੰ ਘੇਰੇ ਵਿਚ ਲੈ ਲਿਆ ਗਿਆ ਸ: ਹਰੀ ਸਿੰਘ ਇਸ ਘੇਰੇ ਨੂੰ ਤੋੜਣ ਲਈ ਪਹੁੰਚ ਗਏ। ਇਸ ਰੌਲੇ ਰੱਪੇ ਵਿਚ ਮਹੰਮਦ ਜ਼ਮਾਨ ਖਾਨ ਦਾ ਦਾਅ ਲਗ ਗਿਆ। ਉਸਨੇ ਇਕ ਦਸਤਾ ਨਾਲ ਲੈਕੇ ਅਟਕ ਦੇ ਪੁਲ ਦੇ ਰੱਸੇ ਵਢ ਕੇ ਪੁਲ ਰੋੜ ਦਿਤਾ ਜਿਸ ਨਾਲ ਖਾਲਸਾ ਫੌਜ ਲਈ ਪਿਛੋਂ ਫੌਜੀ ਮਦਦ ਦਾ ਰਸਤਾ ਬੰਦ ਹੋ ਗਿਆ।

ਲਾਹੌਰ ਤੋਂ ਸ਼ੇਰਿ ਪੰਜਾਬ ਤੇ ਬਾਬਾ ਫੂਲਾ ਸਿੰਘ ਅਕਾਲੀ ਆਪਣੀਆਂ ਫੌਜਾਂ ਸਮੇਤ ਜਦੋਂ ਅਟਕ ਦੇ ਪੱਤਣ ਤੇ ਪਹੁੰਚੇ ਤਾਂ ਪੁਲ ਨੂੰ ਰੁੜਿਆ ਵੇਖਕੇ ਹੈਰਾਨ ਰਹਿ ਗਏ। ਇਥੋਂ ਪਾਰਲੇ ਬੰਨੇ ਲੜਾਈ ਦੀ ਅਵਾਜ਼ ਸੁਣਕੇ ਬਾਬਾ ਫੂਲਾ ਸਿੰਘ ਅਕਾਲੀ ਦੇ ਕੌਮੀ ਪਿਆਰ ਨੇ ਹੁਲਾਰਾ ਖਾਧਾ ਤੇ ਘੋੜੇ ਤੇ ਸਵਾਰ ਹੋਕੇ ਘੋੜੇ ਨੂੰ ਅੱਡੀ ਮਾਰੀ ਤੇ ਅਟਕ ਦਰਿਆ ਵਿਚ ਠਿਲ ਪਏ। ਇਨ੍ਹਾਂ ਦੇ ਮਗਰ ਹੀ ਮਹਾਰਾਜਾ ਰਣਜੀਤ ਸਿੰਘ ਨੇ ਵੀ ਆਪਣਾ ਘੋੜਾ ਦਰਿਆ ਵਿਚ ਠੇਲ ਦਿਤਾ। ਖਾਲਸਾ ਫ਼ੌਜ ਦੇ ਅਟਕ ਪਾਰ ਹੋਣ ਤੋਂ ਪਹਿਲਾਂ ਹੀ ਮੈਦਾਨ ਸਾਫ ਹੋ ਚੁਕਾ ਸੀ। ਇਸ ਮੈਦਾਨ ਦੇ ਜਿਤਣ ਨਾਲ ਜੰਗ ਖਤਮ ਨਹੀਂ ਸੀ ਹੋਈ ਬਲਕਿ ਵੱਡੀ ਜੰਗ ਅਜੇ ਹੋਣੀ ਸੀ। ਨੌਸ਼ਹਿਰੇ ਦੇ ਮੈਦਾਨ ਵਿਚ ਪਠਾਣ ਜਹਾਦੀ ਝੰਡੇ ਥੱਲੇ ਲੜਣ ਲਈ ਅਣਗਿਣਤ ਇਕੱਠੇ ਹੋ ਰਹੇ ਸਨ। ਜਿਨ੍ਹਾਂ ਦੀ ਗਿਣਤੀ ੪੫,੦੦੦ ਤਕ ਪਹੁੰਚ ਗਈ ਸੀ। ਮੁਹੰਮਦ ਅਜੀਮ ਖਾਨ ਨੇ ਆਪਣੇ ਭਰਾ ਦੋਸਤ ਮੁਹੰਮਦ ਖਾਨ ਨੂੰ ੧੫,੦੦੦ ਫੌਜ ਤੇ ੩੦ ਵੱਡੀਆਂ ਤੋਪਾਂ ਦੇ ਕੇ ਨੌਸ਼ਹਿਰੇ ਦੇ ਪਠਾਣਾਂ ਨਾਲ ਮਿਲਣ ਦਾ ਹੁਕਮ ਦਿਤਾ।

ਪਠਾਣ ਤੇ ਜਹਾਦੀ ਰਲਕੇ ਟਿੱਡੀ ਦਲ ਦੀ ਤਰ੍ਹਾਂ ਚੜ੍ਹੇ ਆ ਰਹੇ ਸਨ ਸੋ, ਇਨ੍ਹਾਂ ਤੇ ਤੁਰੰਤ ਹਮਲਾ ਕਰਨ ਲਈ ੧੪ ਮਾਰਚ ੧੮੨੩ ਨੂੰ ਸਵੇਰੇ ਸਾਰ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਅਰਦਾਸਾ ਸੋਧ ਦਿਤਾ ਗਿਆ। ਠੀਕ ਇਸੇ ਵਕਤ ਇਕ ਸੂਹੀਏ ਨੇ ਖਬਰ ਦਿਤੀ ਕਿ ਮੁਹੰਮਦ ਅਜ਼ੀਮ ਖਾਨ ਇਕ ਵੱਡਾ ਤੋਪਖਾਨਾ ਲੈ ਕੇ ਖੈਸ਼ਗੀ ਦੇ ਮੈਦਾਨ ਵਿਚ ਪਹੁੰਚ ਗਿਆ ਹੈ। ਇਹ ਸੁਣਕੇ

ਮਹਾਰਾਜਾ ਸਾਹਿਬ ਨੇ ਸੋਚਿਆ ਕਿ ਹਮਲਾ ਕੁਝ ਸਮਾਂ ਠਹਿਰ ਕੇ ਕੀਤਾ ਜਾਵੇ ਤੇ ਖਾਲਸਈ ਤੋਪਖਾਨਾ ਪਹੁੰਚਣ ਤੋਂ ਪਹਿਲਾਂ ਹਮਲਾ ਨ ਕਰਨਾ ਚਾਹਿਆ। ਪਰ ਅਕਾਲੀ ਫੂਲਾ ਸਿੰਘ ਨੇ ਇਹ ਰਾਏ ਪ੍ਰਵਾਨ ਨ ਕੀਤੀ। ਸੋਧੇ ਅਰਦਾਸੇ ਦੀ ਪਵਿਤ੍ਰਤਾ ਕਾਇਮ ਰਖਦੇ ਹੋਏ ਆਪਣੇ ਜਥੇ ਸਮੇਤ ਰਣਭੂਮੀ ਨੂੰ ਚਲ ਪਏ ਤੇ ਵੈਰੀਆਂ ਤੇ ਜਾ ਪਏ। ਇੰਨੇ ਨੂੰ ਖਾਲਸਈ ਤੋਪਖਾਨਾ ਵੀ ਪੁਜ ਗਿਆ। ਸੋ, ਮਹਾਰਾਜਾ ਸਾਹਿਬ ਨੇ ਸ੍ਰ: ਹਰੀ ਸਿੰਘ ਅਤੇ ਜਨਰਲ ਇਲਾਰਲ ਨੂੰ ਸਣੇ ਉਨ੍ਹਾਂ ਦੇ ਤੋਪਖਾਨਿਆਂ ਦੇ ਅਜ਼ੀਮ ਖਾਨ ਦੇ ਮੁਕਾਬਲੇ ਲਈ ਖੇਸ਼ਗੀ ਦੇ ਮੈਦਾਨ ਵਲ ਤੋਰ ਦਿਤਾ। ਖਾਲਸੇ ਨੇ ਪਠਾਣਾਂ ਦੀਆਂ ਤੋਪਾਂ ਖੋਹ ਲਈਆਂ। ਪਠਾਣ ਤੋਪਾਂ ਤੋਂ ਜਾਨ ਦਿੰਦੇ ਸਨ। ਇਹ ਹਾਲਤ ਵੇਖ ਕੇ ਮੁਹੰਮਦ ਅਜ਼ੀਮ ਖਾਨ ਮੈਦਾਨ ਵਿਚੋਂ ਨੱਸ ਤੁਰਿਆ ਤੇ ਸਿੱਧਾ ਕਾਬਲ ਜਾ ਕੇ ਸਾਹ ਲਿਆ। ਇਹ ਮੈਦਾਨ ਖਾਲਸੇ ਦੇ ਹੱਥ ਰਿਹਾ ਪਰ ਇਸ ਲੜਾਈ ਵਿਚ ਬਾਬਾ ਫੂਲਾ ਸਿੰਘ ਜੀ ਅਕਾਲੀ ਸ਼ਹੀਦ ਹੋ ਗਏ। ਪਿਸ਼ਾਵਰ ਤੇ ਕਬਜ਼ਾ ਹੋ ਗਿਆ। ਇਥੋਂ ਦਾ ਪ੍ਰਬੰਧ ਠੀਕ ਕਰਨ ਲਈ ਸਰਦਾਰ ਜੀ ਨੂੰ ਕੁਝ ਦੇਰ ਇਥੇ ਰਹਿਣ ਦਾ ਹੁਕਮ ਕੀਤਾ ਗਿਆ।

ਸ੍ਰ: ਹਰੀ ਸਿੰਘ ਮੁੜ ਹਜ਼ਾਰੇ ਵਿਚ : ਸ੍ਰ: ਹਰੀ ਸਿੰਘ ਪਿਸ਼ਾਵਰ ਵਿਚ ਸੱਤ ਮਹੀਨੇ ਰਹੇ ਅਤੇ ਇਲਾਕੇ ਦਾ ਪੂਰਾ ਪ੍ਰਬੰਧ ਕਰਨ ਮਗਰੋਂ ਆਪ ਹਜ਼ਾਰੇ ਵਾਪਸ ਆ ਗਏ। ਇਥੇ ਪਹੁੰਚ ਕੇ ਆਪ ਨੂੰ ਪਤਾ ਲੱਗਾ ਕਿ ਮੈਦਾਨੀ ਇਲਾਕੇ ਵਿਚੋਂ ਤਾਰੀਨ ਤੇ ਤੋਰਖੇਲੀ ਗੰਗਾਧਰ ਦੇ ਪਹਾੜਾਂ ਵਿਚ ਜਾ ਕੇ ਸ੍ਰੀ ਕੋਟ ਤੇ ਨਾੜੇ ਦੇ ਇਲਾਕੇ ਵਿਚ ਜਾ ਵਸੇ ਹਨ। ਇਥੋਂ ਆਪਣੇ ਆਗੂ ਮੁਹੰਮਦ ਖਾਨ ਤਰੀਨ ਦੀ ਅਗਵਾਈ ਹੇਠ ਮੈਦਾਨੀ ਪਰਜਾ ਪੁਰ ਡਾਕੇ ਮਾਰਕੇ ਉਹਨਾਂ ਨੂੰ ਦੁਖ ਦੇ ਰਹੇ ਹਨ। ਇਥੇ ਪਹੁੰਚ ਕੇ ਮੁਹੰਮਦ ਖਾਂ ਤਾਰੀਨ ਇਸਲਾਮ ਦੇ ਝੰਡੇ ਥੱਲੇ ੧੫.੦੦੦ ਪਠਾਣ ਇਕੱਠੇ ਕਰ ਕੇ ਖਾਲਸਾ ਰਾਜ ਨਾਲ ਟਕਰ ਲੈਣ ਦੀ ਤਿਆਰੀ ਕਰ ਰਿਹਾ ਹੈ। ਸ੍ਰ: ਹਰੀ ਸਿੰਘ ਜੀ ਨੇ ੧੮੨੪ ਦੇ ਸ਼ੁਰੂ ਵਿਚ ਇਨ੍ਹਾਂ ਦੀ ਸੁਧਾਈ ਲਈ ਚੜ੍ਹਾਈ ਕਰ ਦਿਤੀ। ਸ੍ਰ: ਹਰੀ ਸਿੰਘ ਆਪਣੇ ਇਕ ਦਸਤੇ ਨੂੰ ਨਾਲ ਲੈ ਕੇ ਨਾੜੇ ਪਿੰਡ ਵਲ ਵਧ ਰਹੇ ਸਨ ਕਿ ਇਥੇ ਦੁਸ਼ਮਣ ਨੇ ਇਕ ਅਨੋਖੀ ਚਾਲ ਚਲੀ। ਦੁਸ਼ਮਣ ਨੇ ਵੱਡੇ ਵੱਡੇ ਪੱਥਰ ਇਕੱਠੇ ਕਰਕੇ ਉਨ੍ਹਾਂ ਵਿਚ ਬਰੂਦ ਭਰਕੇ ਸੁਰੰਗਾਂ ਬਣਾ ਰੱਖੀਆਂ ਸਨ। ਜਦੋਂ ਖਾਲਸਾ ਫ਼ੌਜ ਨੇੜ ਪਹੁੰਚੀ ਤਾਂ ਉਨ੍ਹਾਂ ਨੇ ਪਲੀਤਿਆਂ ਨੂੰ ਅੱਗ ਲਗਾ ਦਿਤੀ। ਜਿਸ ਨਾਲ ਉਪਰ ਰੱਖੇ ਪੱਥਰ ਬੜੇ ਉੱਚੇ ਉਡੇ ਤੇ ਕਈ ਜੁਆਨਾਂ ਨੂੰ ਰੋੜ੍ਹ ਕੇ ਖੱਡਾਂ ਵਿਚ ਲੈ ਗਏ। ਇਨ੍ਹਾਂ ਵਿਚ ਸ੍ਰ: ਹਰੀ ਸਿੰਘ ਵੀ ਇਕ ਪੱਥਰ ਦਾ ਸ਼ਿਕਾਰ ਬਣੇ ਅਤੇ ਬੇਹੋਸ਼ ਹੋਕੇ ਇਕ ਖੱਡ ਵਿਚ ਰੁੜ੍ਹ ਗਏ। ਖਾਲਸੇ ਤੇ ਦੁਸ਼ਮਣ ਵਿਚ ਇਹ ਗੱਲ ਫੈਲ ਗਈ ਕਿ ਸ੍ਰ: ਜੀ ਸ਼ਹੀਦ ਹੋ ਗਏ ਹਨ। ਰਾਤ ਹੋਣ ਤੇ ਸ੍ਰ: ਮਹਾਂ ਸਿੰਘ ਮੀਰ ਪੁਰੀਆਂ ਕੁਝ ਜੁਆਨਾਂ ਨੂੰ ਨਾਲ ਲੈ ਕੇ ਸ: ਜੀ ਦੀ ਲਾਸ਼ ਢੂੰਢਨ ਲਈ ਖੱਡ ਵਿਚ ਉਤਰ ਗਏ। ਬਹੁਤ ਦੇਰ ਤਕ ਭਾਲ ਹੁੰਦੀ ਰਹੀ ਪਰ ਕੁਝ ਪਤਾ ਨ ਲੱਗਾ। ਅੰਤ ਵਿਚ ਇਕ ਜੁਆਨ ਨੂੰ ਸ੍ਰ: ਜੀ ਦਾ ਸਰੀਰ ਇਕ ਦਰਖੱਤ ਨਾਲ ਲਗਾ ਹੋਇਆ ਨਜ਼ਰੀਂ ਪਿਆ। ਦੇਖਣ ਤੇ ਪਤਾ ਲਗਾ ਕਿ ਅਜੇ ਨਾੜੀ ਚਲਦੀ ਹੈ ਪਰ ਸਿਰ ਤੇ ਪੱਥਰ ਲਗਣ ਨਾਲ ਸਿਰ ਫਟ ਕੇ ਖੂੰਨ ਕਾਫੀ ਨਿਕਲ ਚੁਕਾ ਸੀ। ਇਥੋਂ ਆਪਦੇ ਜ਼ਖਮਾਂ ਦੀ ਪੱਟੀ ਕਰਵਾਕੇ ਆਪ ਨੂੰ ਹਰੀ

ਪੁਰ ਭੇਜ ਦਿਤਾ ਗਿਆ। ਦੂਜੇ ਦਿਨ ਸ. ਮਹਾਂ ਸਿੰਘ ਨੇ ਖਾਲਸਾ ਫੌਜ ਨੂੰ ਨਾਲ ਲੈਕੇ ਦੁਸ਼ਮਣਾਂ ਤੇ ਬੜਾ ਜ਼ੋਰਦਾਰ ਹਮਲਾ ਕੀਤਾ। ਨਾੜਾ ਪਿੰਡ ਅੱਗ ਲਾਕੇ ਸਾੜ ਦਿਤਾ ਤੇ ਉਨ੍ਹਾਂ ਨੂੰ ਆਪਣੇ ਕੀਤੇ ਦਾ ਸਜ਼ਾ ਭੁਗਤਾਈ।

ਸ੍ਰ: ਹਰੀ ਸਿੰਘ ਦੇ ਜ਼ਖਮੀ ਹੋਣ ਦੀ ਖਬਰ ਜਦ ਲਾਹੌਰ ਪਹੁੰਚੀ ਤਾਂ ਮਹਾਰਾਜਾ ਸਾਹਿਬ ਬਾਡੀਗਾਰਡ ਫੌਜ ਨਾਲ ਲੈਕੇ ਆਪ ਹਜ਼ਾਰੇ ਦੇ ਇਲਾਕੇ ਵਿਚ ਸ੍ਰ: ਜੀ ਦੀ ਖਬਰ ਲੈਣ ਪਹੁੰਚੇ। ਤਦ ਤਕ ਸਰਦਾਰ ਜੀ ਠੀਕ ਹੋ ਚੁਕੇ ਸਨ. ਮਹਾਰਾਜੇ ਨੇ ਆਪਦੇ ਨਾਲ ਸਾਰੇ ਇਲਾਕੇ ਦਾ ਦੌਰਾ ਕੀਤਾ। ਮੁਹੰਮਦ ਖਾਂ ਤਰੀਨ ਨੂੰ ਕੈਦ ਕਰਕੇ ਮਹਾਰਾਜਾ ਸਾਹਿਬ ਨਾਲ ਲਾਹੌਰ ਭੇਜ ਦਿਤਾ ਅਤੇ ਆਪ ਕੁਝ ਸਮੇਂ ਲਈ ਛੁਟੀ ਲੈ ਕੇ ਗੁਜਰਾਂਵਾਲੇ ਚਲੇ ਗਏ।

ਸਰਦਾਰ ਜੀ ਨੂੰ ਗਿਆਂ ਅਜੇ ਕੁਝ ਦਿਨ ਹੀ ਹੋਏ ਸਨ ਕਿ ਮੁਹੰਮਦ ਖਾਂ ਤਰੀਨ ਦੇ ਭਤੀਜੇ ਬੋਸਤਾਨ ਖਾਂ ਨੇ ਇਲਾਕੇ ਵਿਚ ਬਗਾਵਤ ਕਰ ਦਿਤੀ। ਜਦ ਸ੍ਰ: ਜੀ ਨੂੰ ਇਹ ਰੀਪੋਰਟ ਮਿਲੀ ਤਾਂ ਉਹ ਸਿਧੇ ਲਾਹੌਰ ਕੈਦ ਕੀਤੇ ਮੁਹੰਮਦ ਖਾਂ ਤਰੀਨ ਕੋਲ ਪੁਜੇ। ਤਰੀਨ ਨੇ ਬੰਦ ਖਲਾਸੀ ਦੀ ਮੰਗ ਕੀਤੀ ਤੇ ਅਗੋਂ ਬਗਾਵਤ ਨਾ ਕਰਨ ਦਾ ਵਾਇਦਾ ਕੀਤਾ ਅਤੇ ਪਿਛਲਾ ਬਕਾਇਆ ਮਾਲੀਆ ਵੀ ਤਾਰਣਾ ਮੰਨਿਆ। ਇਸ ਲਈ ਸ: ਹਰੀ ਸਿੰਘ ਜੀ ਇਸ ਨੂੰ ਨਾਲ ਲੈਕੇ ਵਾਪਸ ਹਜ਼ਾਰੇ ਆ ਗਏ। ਪਰ ਕੁਝ ਚਿਰ ਪਿਛੋਂ ਸ਼ਰਤਾਂ ਨੂੰ ਛਿਕੇ ਟੰਗ ਫਸਾਦ ਕਰਨ ਨੂੰ ਤਿਆਰ ਹੋ ਗਿਆ। ਇਸ ਵਾਰ ਸਰਦਾਰ ਜੀ ਨੇ ਐਸਾ ਹੱਲਾ ਕੀਤਾ ਕਿ ਮੁਹੰਮਦ ਖਾਂ ਨੇ ਆਪਣੀ ਜਾਨ ਬਚਾਉਣ ਲਈ ਲੱਖ ਯਤਨ ਕੀਤੇ ਪਰ ਆਪਣੇ ਭਤੀਜੇ ਬੋਸਤਾਨ ਖਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਮੁਹੰਮਦ ਖਾਨ ਤਾਂ ਸ਼ਰਮ ਦਾ ਮਾਰਿਆ ਉਸ ਰਾਤੀ ਜ਼ਹਿਰ ਖਾ ਕੇ ਮਰ ਗਿਆ ਤੇ ਦੂਜੇ ਦਿਨ ਇਲਾਕੇ ਵਿਚ ਬਹੁਤ ਵਡਾ ਇਕੱਠ ਕਰਕੇ ਤਿੰਨ ਹੋਰ ਬਾਗੀਆਂ ਨੂੰ ਤੋਪਾਂ ਨਾਲ ਉਡਾ ਦਿਤਾ ਗਿਆ।

ਸੱਯਦ ਅਹਿਮਦ ਬਰੇਲਵੀ ਨਾਲ ਯੁਧ : ਇਹ ਸਯਦ ਅਹਿਮਦ ਸ਼ਾਹ, ਮੁਹੰਮਦ ਅਫਰਾਨ ਦਾ ਪੁਤਰ ਤੇ ਬਰੇਲੀ ਦੇ ਰਹਿਣ ਵਾਲਾ ਸੀ। ਇਹ ੧੮੨੨ ਈ. ਮੱਕੇ ਹੱਜ ਕਰਨ ਲਈ ਗਿਆ। ਪ੍ਰੋਗਰਾਮ ਅਨੁਸਾਰ ਸਯਦ ਅਹਿਮਦ ਸ਼ਾਹ ਆਪਣੇ ਮੁਰੀਦਾਂ ਤੇ ਕੁਝ ਮੁਸਲਮਾਨਾਂ ਨੂੰ ਨਾਲ ਲੈ ਕੇ ਰਾਮਪੁਰ, ਦਿੱਲੀ ਦੇ ਰਸਤੇ ਹੁੰਦਾ ਹੋਇਆ ਸ਼ਿਕਾਰ ਪੁਰ ਦੇ ਰਸਤੇ ਕੰਧਾਰ ਤੇ ਫੇਰ ਕਾਬਲ ਪਹੁੰਚ ਗਿਆ। ਇਥੇ ਦੋਸਤ ਮੁਹਮਦ ਖਾਂ ਨੂੰ ਆਪਣਾ ਉਲੀਕਿਆ ਹੋਇਆ ਪ੍ਰੋਗਰਾਮ ਦਸਿਆ ਕਿ ਜੇ ਉਹ ਸਹਿਯੋਗ ਦੇਵੇ ਤਾਂ ਉਹ ਖਾਲਸੇ ਕੋਲੋਂ ਅਟਕ ਪਾਰ ਦਾ ਇਲਾਕਾ ਵਾਪਸ ਦੁਆ ਸਕਦਾ ਹੈ। ਦੋਸਤ ਮੁਹੰਮਦ ਖਾਂ ਨੇ ਬਹੁਤ ਸਾਰਾ ਜੰਗੀ ਸਮਾਨ, ਮਾਇਆ ਅਤੇ ਮੁਲਖਈਏ ਨਾਲ ਹੀ ਮਦਦ ਨਹੀਂ ਕੀਤੀ ਬਲਕਿ ਇਸ ਨੇ ਆਪਣੇ ਬਾਕੀ ਦੇ ਭਰਾਵਾਂ ਸੁਲਤਾਨ ਮੁਹੰਮਦ ਖਾਨ ਤੇ ਯਾਰ ਮੁਹੰਮਦ ਖਾਨ ਹਾਕਮ ਪਿਸ਼ਾਵਰ ਵਲ ਵੀ ਇਸਨੂੰ ਸਹਾਇਤਾ ਦੇਣ ਲਈ ਚਿੱਠੀਆਂ ਲਿਖ ਦਿਤੀਆਂ। ਜਹਾਦ ਦਾ ਨਾਂ ਲੈ ਕੇ ਸਿੱਖਾਂ ਨਾਲ ਜੰਗ ਕਰਨ ਲਈ ਪਠਾਨਾਂ ਨੂੰ ਇਕੱਠਾ ਕਰਨਾ ਸ਼ੁਰੂ ਕਰ ਦਿਤਾ। ਇਸਨੇ ਮਸ਼ਹੂਰ ਕਰ ਦਿਤਾ ਕਿ ਮੈਨੂੰ ਅਲਹਾਮ ਹੋਇਆ ਹੈ ਕਿ ਸਿੱਖਾਂ ਨਾਲ ਜਹਾਦ ਕਰਕੇ ਪਠਾਣਾਂ ਕੋਲੋਂ ਖੁਸਿਆ ਇਲਾਕਾ ਵਾਪਿਸ ਲੈਣਾ ਹੈ। ਕੁਝ ਹੀ ਦਿਨਾਂ ਵਿਚ ਇਨ੍ਹਾਂ ਦੀ ਗਿਣਤੀ ੧,੫੦,੦੦੦ ਹੋ ਗਈ। ਇਧਰੋਂ ਸ੍ਰ: ਬੁਧ

ਸਿੰਘ ਸਿੰਧਵਾਲੀਆ ਜੋ ਇਸ ਵੇਲੇ ਖੈਰਾਬਾਦ ਦੇ ਕਿਲ੍ਹੇ ਦਾ ਕਿਲੇਦਾਰ ਸੀ ਅਕੋੜੇ ਦੇ ਅਸਥਾਨ ਤੇ ਮੋਰਚੇ ਬਣਾ ਕੇ ਮੁਕਾਬਲੇ ਲਈ ਡੱਟ ਗਿਆ। ਇਸ ਲੜਾਈ ਦੀ ਖਬਰ ਸ੍ਰ: ਬੁਧ ਸਿੰਘ ਨੇ ਸ੍ਰ: ਹਰੀ ਸਿੰਘ ਨੂੰ ਹਜ਼ਾਰੇ ਲਿਖ ਭੇਜੀ। ਸ ਜੀ ਨੇ ਆਪਣੀ ੮੦੦੦ ਫੌਜ ਨਾਲ ਉਸੇ ਵੇਲੇ ਕੂਚ ਕਰ ਦਿਤਾ। ਸ੍ਰ ਜੀ ਨੂੰ ਪਤਾ ਲਗਾ ਕਿ ਸਯਦ ਅਹਿਮਦ ਸ਼ਾਹ ਇਸ ਵਕਤ ਸੈਦੂ ਦੇ ਮੈਦਾਨ ਵਿਚ ਡੇਰੇ ਲਾਈ ਬੈਠਾ ਹੈ ਇਸ ਕਰਕੇ ਆਪ ਨੇ ਸਿਧਾ ਉਸ ਪਾਸੇ ਰੁਖ ਕੀਤਾ।

ਫਰਵਰੀ ੧੮੨੯ ਦੀ ਸਵੇਰ ਨੂੰ ਸ੍ਰ: ਹਰੀ ਸਿੰਘ ਜੀ ਨੇ ਆਪਣੀ ੮੦੦੦ ਫੌਜ ਨਾਲ ਪਠਾਣਾਂ ਤੇ ਹੱਲਾ ਬੋਲ ਦਿਤਾ। ਸਯਦ ਦੀ ਮਾਂਗਵੀ ਧਾੜ ਦਾ ਖਾਲਸਾ ਫੌਜ ਸਾਹਮਣੇ ਟਿਕਣਾ ਮੁਸ਼ਕਲ ਹੋ ਗਿਆ। ਰਾਤ ਪੈਂਦਿਆਂ ਹੀ ਪਠਾਣਾਂ ਨੇ ਲੁੰਡਾ ਦਰਿਆ ਪਾਰ ਕਰਕੇ ਲੂੰਦ ਖੁਵੜ ਜਾ ਡੇਰੇ ਲਾਏ। ਹੁਣ ਸ੍ਰ: ਬੁਧ ਸਿੰਘ ਵੀ ਇਨ੍ਹਾਂ ਨੂੰ ਆ ਮਿਲਿਆ। ਦੋਹਾਂ ਸਰਦਾਰਾਂ ਨੇ ਸਲਾਹ ਕਰਕੇ ਸਯਦ ਦਾ ਪਿਛਾ ਕੀਤਾ। ਦਰਿਆ ਪਾਰ ਕਰਕੇ ਲੂੰਦ ਖੁਵੜ ਤੇ ਹੱਲਾ ਬੋਲਿਆ ਪਰ ਸਯੱਦ, ਸ੍ਰ: ਜੀ ਦੇ ਉਥੇ ਪਹੁੰਚਣ ਤੋਂ ਪਹਿਲਾਂ ਹੀ ਨੱਸ ਗਿਆ। ਉਥੋਂ ਤਲਾਂਦੀ ਨਾਮੀ ਪਿੰਡ ਕੋਲ ਇਸਮਾਈਲ ਖ਼ਾਂ ਦੀ ਸਿਰਕਰਦੀ ਹੇਠ ੧੪,੦੦੦ ਪਠਾਣ ਛਡਕੇ ਆਪ ਸਿਧਾ ਪੰਜਤਾਰ ਜਾ ਵੜਿਆ। ਥੋੜ੍ਹਾ ਚਿਰ ਮੁਕਾਬਲਾ ਕਰਕੇ ਇਸਮਾਈਲ ਖਾਂ ਵੀ ਨੱਸ ਗਿਆ। ਹੁਣ ਸ੍ਰ: ਜੀ ਸਯਦ ਅਹਿਮਦ ਦੇ ਪਿੱਛੇ ਪੰਜਤਾਰ ਜਾ ਵੜੇ ਤਾਂ ਉਹ ਉਥੋਂ ਵੀ ਨਸਕੇ ਪਹਾੜੀਆਂ ਵਿਚ ਜਾ ਲੁਕਿਆ। ਇਥੇ ਮੁਕਰਬ ਖਾਨ ਨੇ ਆਪਣੇ ਸਾਥੀਆਂ ਨਾਲ ਸ੍ਰ ਜੀ ਦਾ ਬੜੇ ਜੋਸ਼ ਨਾਲ ਮੁਕਾਬਲਾ ਕੀਤਾ ਤੇ ਲੜਦਾ ਹੋਇਆ ਬੜੀ ਬੁਰੀ ਤਰ੍ਹਾਂ ਜਖਮੀ ਹੋਕੇ ਮੈਦਾਨ ਵਿਚੋਂ ਨੱਸ ਗਿਆ। ਜਦੋਂ ਇਸ ਫਤਹ ਦੀ ਖਬਰ ਮਹਾਰਾਜਾ ਸਾਹਿਬ ਨੂੰ ਮਿਲੀ ਤਾਂ ਉਨ੍ਹਾਂ ਨੇ ਖੁਸ਼ ਹੋ ਕੇ ਇਕ ਬਹੁਮੁਲੀ ਖਿਲਤ ਸਰਦਾਰ ਜੀ ਨੂੰ ਭੇਜੀ।

ਸੱਯਦ ਅਹਿਮਦ ਸ਼ਾਹ ਦਾ ਪਸ਼ੌਰ ਤੇ ਕਬਜ਼ਾ : ਸ੍ਰ. ਹਰੀ ਸਿੰਘ ਦੇ ਹਜ਼ਾਰੇ ਵਾਪਿਸ ਆਉਣ ਤੋਂ ਪਿਛੋਂ ਛੇਤੀ ਹੀ ਅਹਿਮਦ ਸ਼ਾਹ ਨੇ ਪਹਾੜੀਆਂ ਚੋਂ ਨਿਕਲ ਕੇ ਕਿਲ੍ਹਾ ਹਿੰਦ (ਸਿੰਧ) ਉਤੇ ਹਮਲਾ ਕਰ ਦਿਤਾ।

ਜਹਾਦੀਆਂ ਨੇ ਸ਼ਹਿਰ ਪਸ਼ੌਰ ਤੇ ਕਬਜ਼ਾ ਕਰ ਲਿਆ। ਇਹ ਕਬਜ਼ਾ ਉਨ੍ਹਾਂ ਦਾ ਸਿਰਫ ਤਿੰਨ ਚਾਰ ਦਿਨ ਹੀ ਰਿਹਾ ਕਿ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਜਨਰਲ ਵੇਨਤੂਰਾ ਨੇ ਆਪਣੀਆਂ ਫੌਜਾਂ ਸਮੇਤ ਪਹੁੰਚਕੇ ਜਹਾਦੀਆਂ ਨੂੰ ਮਾਰ ਮਾਰ ਕੇ ਉਥੋਂ ਕੱਢ ਦਿਤਾ।

ਸਯਦ ਅਹਿਮਦ ਸ਼ਾਹ ਨੇ ਹੁਣ ਆਪਣੀ ਦਾਲ ਨ ਗਲਦੀ ਵੇਖਕੇ ਆਪਣੇ ਜੱਥੇ ਸਮੇਤ ਕਸ਼ਮੀਰ ਦਾ ਰਾਹ ਲਿਆ। ਇਧਰੋਂ ਜਦੋਂ ਸ੍ਰ. ਹਰੀ ਸਿੰਘ ਜੀ ਨੂੰ ਪਤਾ ਲੱਗਾ ਕਿ ਸਯਦ ਅਹਿਮਦ ਸ਼ਾਹ ਨੇ ਬਾਲਾ ਕੋਟ ਦੇ ਇਲਾਕੇ ਵਿਚ ਆ ਸਿਰ ਕਢਿਆ ਹੈ ਤਾਂ ਉਨ੍ਹਾਂ ਨੇ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਜਨਰਲ ਵੈਨਤੂਰਾ ਨੂੰ ਨਾਲ ਲੈ ਕੇ ਮਈ ੧੮੩੧ ਨੂੰ ਬਾਲ ਕੋਟ ਤੇ ਹਮਲਾ ਕਰਕੇ ਸਯੱਦ ਦੇ ਟਿੱਡੀ ਦਲ ਨੂੰ ਚੋਹਾਂ ਪਾਸਿਆਂ ਤੋਂ ਘੇਰ ਲਿਆ। ਇਥੇ ਬੜੀ ਜ਼ਬਰਦਸਤ ਲੜਾਈ ਹੋਈ। ਸਯਦ ਅਹਿਮਦ ਸ਼ਾਹ ਆਪਣੇ ਸਾਥੀ ਮੁਹੰਮਦ ਇਸਮਾਈਲ ਤੇ ਬਹੁਤ ਸਾਰੇ ਸਾਥੀਆਂ ਨਾਲ ਮਾਰਿਆ ਗਿਆ। ਮਹਾਰਾਜਾ ਸਾਹਿਬ ਨੇ ਇਸ ਜੰਗ ਦੀ ਜਿੱਤ

ਦੀ ਖੁਸ਼ੀ ਵਿਚ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਸ. ਹਰੀ ਸਿੰਘ ਨੂੰ ੫੦,੦੦੦ ਰੁਪਏ ਇਨਾਮ ਵਜੋਂ ਭੇਜੇ।

ਪੇਚੀਦਾ ਸਿਆਸੀ ਮੋੜ : ਭਾਵੇਂ ੧੮੦੯ ਦੀ ਅੰਮ੍ਰਿਤਸਰ ਦੀ ਸੰਧੀ ਅਨੁਸਾਰ ਅੰਗਰੇਜ਼ਾਂ ਤੇ ਸਿੱਖਾਂ ਦੀ ਮਿਤਰਾਚਾਰੀ ਗੰਢੀ ਹੋਈ ਸੀ ਪਰ ਸੰਨ ੧੮੧੮ ਤੋਂ ੧੮੨੭ ਤਕ ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ ਫਤਹ ਹੋਣ ਤੇ ਖਾਲਸਾ ਰਾਜ ਦਾ ਤੇਜ ਵਧਣ ਤੇ ਸਰਕਾਰ ਅੰਗਰੇਜ਼ੀ ਦੀ ਚਿੰਤਾ ਵਧੀ ਹੋਈ ਸੀ। ਸੂਬਾ ਸਰਹੰਦ ਤੇ ਅਫਗਾਨਿਸਤਾਨ ਨੂੰ ਜਿਤਣਾ ਜਿਥੇ ਸਿੱਖ ਆਪਣੀਆਂ ਰਾਜਸੀ ਤੇ ਜੰਗੀ ਔਕੜਾਂ ਦਾ ਹਲ ਸਮਝਦੇ ਸਨ ਉਥੇ ਅੰਗਰੇਜ਼ ਵੀ ਇਸ ਇਲਾਕੇ ਨੂੰ ਆਪਣੇ ਪ੍ਰਭਾਵ ਹੇਠ ਰਖਣਾ ਚਾਹੁੰਦੇ ਸਨ ਤਾਂ ਕਿ ਯੂਰਪ ਨਾਲ ਸਿਧਾ ਥਲ ਰਾਹੀਂ ਤਾਲ ਮੇਲ ਬਣ ਸਕੇ। ਇਨ੍ਹਾਂ ਪੇਚੀਦਾ ਮਸਲਿਆਂ ਦੀਆਂ ਬਰੀਕੀਆਂ ਨੂੰ ਸਰਦਾਰ ਹਰੀ ਸਿੰਘ ਜੀ ਖੂਬ ਸਮਝਦੇ ਸਨ ਕਿ ਇਸ ਵੇਲੇ ਦੋਹਾਂ ਸਰਕਾਰਾਂ ਦੇ ਪਰਸਪਰ ਮੇਲ ਮਿਲਾਪ ਵਿਚ ਹੀ ਦੇਸ਼ ਦਾ ਭਲਾ ਹੈ। ਕਈ ਦਰਬਾਰੀ ਅਜਿਹੇ ਮੇਲ ਮਿਲਾਪ ਨੂੰ ਵਧਾਣ ਵਾਲੀਆਂ ਮੁਲਾਕਾਤਾਂ ਦੇ ਵਿਰੁਧ ਸਨ। ਇਸ ਸਮੇਂ ਸਰਦਾਰ ਹਰੀ ਸਿੰਘ ਨੇ ਇਸ ਮਾਮਲੇ ਨੂੰ ਐਸੀ ਸੁਚੱਜਤਾ ਨਾਲ ਖਾਲਸਾ ਰਾਜ ਦੇ ਦਰ-ਬਾਰੀਆਂ ਸਾਹਮਣੇ ਪੇਸ਼ ਕੀਤਾ ਤੇ ਉਨ੍ਹਾਂ ਕਿਹਾ ਕਿ ਹੋਰ ਸਭ ਗੱਲਾਂ ਤੋਂ ਛੁਟ ਸਭ ਤੋਂ ਵਡਾ ਲਾਭ ਅਜਿਹੀਆਂ ਮਿਲਣੀਆਂ ਤੇ ਇਹ ਹੋਵੇਗਾ ਕਿ ਜਿਹੜੀ ਅੰਗਰੇਜ਼ ਹਕੂਮਤ ਇਸ ਵਕਤ ਤਕ ਖਾਲਸਾ ਰਾਜ ਨੂੰ ਹੋਰਨਾਂ ਰਿਆਸਤਾਂ ਦੀ ਤਰ੍ਹਾਂ ਇਕ ਸਾਧਾਰਨ ਜਿਹੀ ਰਿਆਸਤ ਸਮਝੀ ਬਠੀ ਸੀ ਉਸ ਪੁਰ ਚੰਗਾ ਅਸਰ ਪਵੇਗਾ ਅਤੇ ਦਸਿਆ ਕਿ ਜੋ ਪ੍ਰਤਭਾ ਸਤਿਗੁਰੂ ਜੀ ਨੇ ਖਾਲਸਾ ਫੌਜਾਂ ਨੂੰ ਬਖਸ਼ੀ ਹੈ, ਉਸਨੂੰ ਕਿਉਂ ਨਾ ਆਪਣੀ ਗੁਵਾਂਢੀ ਤਾਕਤ ਪੁਰ ਆਪਣੇ ਅਸਲ ਰੂਪ ਵਿਚ ਜ਼ਾਹਰ ਕੀਤਾ ਜਾਏ ਤਾਂ ਕਿ ਉਨ੍ਹਾਂ ਦੇ ਦਿਲਾਂ ਵਿਚ ਖਾਲਸੇ ਦੀ ਸਲਤਨਤ ਲਈ ਵਧੇਰਾ ਸਤਿਕਾਰ ਪੈਦਾ ਹੋ ਜਾਏ ਅਤੇ ਸਾਨੂੰ ਹਿੰਦ ਵਿਚ ਸਭ ਤੋਂ ਸ਼ਿਰੋਮਣੀ ਤਾਕਤ ਮੰਨਿਆ ਜਾਏ। ਮਹਾਰਾਜਾ ਸਾਹਿਬ ਇਸ ਤੇ ਬਹੁਤ ਪ੍ਰਭਾਵਿਤ ਹੋਏ ਅਤੇ ਸਹਿਮਤੀ ਪ੍ਰਗਟਾਈ ਅਤੇ ਮੁਢਲੀਆਂ ਮੁਲਾਕਾਤਾਂ ਲਈ ਸਿਖ ਮਿਸ਼ਨ ਸ. ਹਰੀ ਸਿੰਘ ਦੀ ਅਗਵਾਈ ਹੇਠ ਸ਼ਿਮਲੇ ਲਾਰਡ ਵਿਲੀਅਮ ਬਿਨਟਿੰਕ ਗਵਰਨਰ ਜਰਨੈਲ ਹਿੰਦ ਨੂੰ ਮਿਲਣ ਲਈ ਭੇਜਿਆ। ਸ਼ਿਮਲੇ ਵਿਚ ਜਦੋਂ ਗਵਰਨਰ ਜਨਰਲ ਤੇ ਹੋਰ ਜਰਨੈਲਾਂ ਨਾਲ ਸ. ਹਰੀ ਸਿੰਘ ਜੀ ਦੀ ਮੁਲਾਕਾਤ ਹੋਈ ਤਾਂ ਉਹ ਸਰਦਾਰ ਜੀ ਦੇ ਮੂੰਹੋਂ ਈਸਟ ਇੰਡੀਆ ਕੰਪਨੀ ਦੀਆਂ ਗੁਪਤ ਪਾਲਸੀਆਂ ਤੇ ਯੂਰਪ ਤਕ ਦੀਆਂ ਖਬਰਾਂ ਸੁਣਕੇ ਹੈਰਾਨ ਰਹਿ ਗਏ।

ਇਸ ਮਿਸ਼ਨ ਤੋਂ ਉਪਰੰਤ ੨੫ ਅਕਤੂਬਰ ੧੮੩੧ ਈ. ਨੂੰ ਲਾਰਡ ਵਿਲੀਅਮ ਬੈਨਟਿੰਕ ਤੇ ਮਹਾਰਾਜਾ ਸਾਹਿਬ ਆਪਣੀਆਂ ਫੌਜਾਂ ਸਮੇਤ ਰੋਪੜ ਦੇ ਅਸਥਾਨ ਤੇ ਪਹੁੰਚੇ ਤੇ ਅਗਲੇ ਦਿਨ ਮਹਾਰਾਜਾ ਸਾਹਿਬ ਗਵਰਨਰ ਜਨਰਲ ਨੂੰ ਮਿਲੇ। ਇਸ ਮੁਲਾਕਾਤ ਦੇ ਮੁਖੀ ਪ੍ਰਬੰਧਕ ਸ. ਹਰੀ ਸਿੰਘ ਜੀ ਸਨ।

ਰੋਪੜ ਦੇ ਅਸਥਾਨ ਤੇ ਹੀ ਮਹਾਰਾਜਾ ਸਾਹਿਬ ਦੇ ਮਗਰੋਂ ਉਨ੍ਹਾਂ ਦੇ ਜਾ-ਨਸ਼ੀਨ ਚੁਨਣ ਦੀ ਪੇਸ਼ਕਸ ਹੋਈ। ਸਾਰਿਆਂ ਨੇ ਸ਼ਾਹਜ਼ਾਦਾ ਖੜਕ ਸਿੰਘ ਦਾ ਨਾਂ ਲਿਆ ਪਰ ਸ. ਹਰੀ ਸਿੰਘ ਨਲੂਆ ਨੇ ਕਿਹਾ ਕਿ ਮੇਰੀ ਸ਼ਾਹਜ਼ਾਦਾ ਖੜਕ ਸਿੰਘ

ਨਾਲ ਕੋਈ ਜ਼ਾਤੀ ਦੁਸ਼ਮਨੀ ਤਾਂ ਨਹੀਂ ਸਗੋਂ ਗੂੜ੍ਹੀ ਮਿਤ੍ਰਤਾ ਹੈ ਫੇਰ ਵੀ ਮੈਂ ਖ਼ਾਲਸਾ ਰਾਜ ਨੂੰ ਕਿਸੇ ਇਕ ਦੇ ਹੱਥ ਸੌਂਪਣ ਲਗਿਆਂ ਵਿਚਾਰ ਦਾ ਸਮਾਂ ਮੰਗਦਾ ਹਾਂ। ਇਸ ਰਾਜ ਨੂੰ ਕਾਇਮ ਕਰਨ ਲਈ ਖਾਲਸੇ ਨੇ ਜਾਨਾਂ ਵਾਰੀਆਂ ਹਨ ਜਿਨ੍ਹਾਂ ਵਿਚ ਬਹੁਤ ਸਾਰੇ ਐਸੇ ਵੀ ਹਨ ਜੋ ਬਿਨਾਂ ਤਨਖ਼ਾਹ ਤੇ ਬਿਨਾਂ ਕਿਸੇ ਹੋਰ ਲਾਲਚ ਦੇ ਜੂਝਦੇ ਰਹੇ ਹਨ। ਇਸ ਕਰਕੇ ਇਹਦੀ ਵਾਗ ਡੋਰ ਪੰਜ ਪਿਆਰਿਆਂ ਦੀ ਇਕ ਸੰਸਥਾ ਦੇ ਹੱਥ ਵਿਚ ਹੋਣੀ ਚਾਹੀਦੀ ਹੈ ਜਿਹੜੀ ਇਸ ਰਾਜ ਨੂੰ ਯੋਗ ਢੰਗ ਨਾਲ ਚਲਾ ਸਕੇ, ਨਹੀਂ ਤਾਂ ਇਸਦੇ ਸਿੱਟੇ ਭਿਆਨਕ ਨਿਕਲਣ ਦਾ ਡਰ ਹੈ। (ਜਿਹਾ ਕਿ ਪਿਛੋਂ ਹੋਇਆ। ਇਸ ਗੱਲ ਤੋਂ ਪਤਾ ਲਗਦਾ ਹੈ ਕਿ ਸ੍ਰ: ਹਰੀ ਸਿੰਘ ਨਲੂਆ ਲਾਹੌਰ ਦਰਬਾਰ ਦੀਆਂ ਕਮਜ਼ੋਰੀਆਂ ਤੋਂ ਪੂਰੀ ਤਰ੍ਹਾਂ ਵਾਕਿਫ ਸਨ ਪਰ ਅਫਸੋਸ ਦੀ ਗੱਲ ਹੈ ਕਿ ਮਹਾਰਾਜਾ ਸਾਹਿਬ ਨੇ ਸਰਦਾਰ ਜੀ ਦੀ ਕੀਮਤੀ ਰਾਇ ਨੂੰ ਨ ਮੰਨਿਆ ਤੇ ਦੂਜੇ ਪਾਸੇ ਝੁਕ ਗਏ।)

ਪਸ਼ੌਰ ਤੇ ਕਬਜ਼ਾ ਤੇ ਖ਼ਾਲਸਾ ਰਾਜ ਵਿਚ ਸ਼ਾਮਲ ਕਰਨਾ : ਪਿਸ਼ਾਵਰ ਦੇ ਇਲਾਕੇ ਤੇ ਕਬਜ਼ਾ ਭਾਵੇਂ ਬਹੁਤ ਦੇਰ ਪਹਿਲਾਂ ਹੋ ਚੁਕਾ ਸੀ ਪਰ ਇਥੋਂ ਦੀ ਹਕੂਮਤ ਅਜੇ ਤਕ ਬਾਰਕਜ਼ਈ ਸਰਦਾਰ ਦੇ ਹਥ ਵਿਚ ਹੀ ਸੀ ਜਿਹੜੇ ਹਰ ਵਾਰ ਮਾਲੀਆ ਤਾਰਨ ਵੇਲੇ ਅੱਖਾਂ ਦਿਖਾਉਂਦੇ ਰਹਿੰਦੇ ਸਨ ਤੇ ਅੰਦਰ ਖਾਤੇ ਕਾਬਲ ਦੇ ਅਮੀਰ ਨਾਲ ਮਿਲਦੇ ਰਹਿੰਦੇ ਸਨ। ਮਹਾਰਾਜਾ ਸਾਹਿਬ ਨੇ ਇਸਦਾ ਟੰਟਾ ਮੁਕਾਉਣ ਲਈ, ਇਸਨੂੰ ਖਾਲਸਾ ਰਾਜ ਵਿਚ ਮਿਲਾਉਣ ਲਈ ੫ ਅਪਰੈਲ ੧੮੩੪ ਨੂੰ ਕੰਵਰ ਨੌਨਿਹਾਲ ਸਿੰਘ ਨੂੰ ਤਕੜੀ ਫੌਜ ਦੇਕੇ ਭੇਜਿਆ। ਸ੍ਰ ਹਰੀ ਸਿੰਘ ਨੇ ਵੀ ਹਜ਼ਾਰੇ ਦਾ ਕੰਮ ਸ੍ਰ ਮਹਾਂ ਸਿੰਘ ਦੇ ਸਪੁਰਦ ਕਰਕੇ ਆਪ ੨੦ ਅਪਰੈਲ ੧੮੩੪ ਨੂੰ ਫੌਜ ਲੈਕੇ ਪਿਸ਼ਾਵਰ ਵਲ ਚਲ ਪਏ। ਇਹ ਫੌਜਾਂ ਰਾਹ ਵਿਚ ਛੋਟੇ ਛੋਟੇ ਇਲਾਕਿਆਂ ਤੇ ਕਬਜ਼ਾ ਕਰਦੀਆਂ ਹੋਈਆਂ ੬ ਮਈ ੧੮੩੪ ਨੂੰ ਪਿਸ਼ਾਵਰ ਤੇ ਜਾ ਹਮਲਾਵਰ ਹੋਈਆਂ। ਸੁਲਤਾਨ ਮੁਹੰਮਦ ਖਾਨ ਆਪਣੇ ਵਿਚ ਮੁਕਾਬਲੇ ਦੀ ਹਿੰਮਤ ਨ ਵੇਖਕੇ ਅਲੀ ਮਰਦਾਨ ਦੇ ਬਾਗ ਵਿਚ ਜਾ ਲੁਕਿਆ। ਪਰ ਹਾਜ਼ੀ ਖਾਂ ਕਕੜ ਤੇ ਖਾਨ ਮੁਹੰਮਦ ਖ਼ਾਂ ਨੇ ਡੱਟ ਕੇ ਮੁਕਾਬਲਾ ਕੀਤਾ। ਦੁਪਹਿਰ ਤੋਂ ਬਾਅਦ ਇਹ ਦੋਵੇਂ ਜਣੇ ਬਰੀ ਤਰ੍ਹਾਂ ਫਟੜ ਹੋਕੇ ਮੈਦਾਨ ਵਿਚੋਂ ਨੱਸ ਗਏ। ਖਾਲਸਾ ਫੌਜਾਂ ਨੇ ਪਸ਼ੌਰ ਦੇ ਹਿਸਾਰ ਕਿਲ੍ਹੇ ਉੱਤੇ ਆਪਣਾ ਕੇਸਰੀ ਨਿਸ਼ਾਨ ਸਾਹਿਬ ਲਹਿਰਾ ਦਿਤਾ। ੬ ਮਈ ੧੮੩੪ ਨੂੰ ਖਾਲਸਾ ਫੌਜਾਂ ਬੜੀ ਸ਼ਾਨ ਨਾਲ ਜਲੂਸ ਦੀ ਸ਼ਕਲ ਵਿਚ ਪਸ਼ੌਰ ਸ਼ਹਿਰ ਵਿਚ ਦਾਖਲ ਹੋਈਆਂ।

ਸ੍ਰ: ਹਰੀ ਸਿੰਘ ਦੀ ਹਿੰਦੁਸਤਾਨ ਨੂੰ ਦੇਣ : ਪਸ਼ੌਰ ਦੇ ਇਲਾਕੇ ਨੂੰ ਖ਼ਾਲਸਾ ਰਾਜ ਨਾਲ ਜਾਂ ਪੰਜਾਬ ਨਾਲ ਮਿਲਾਉਣ ਤੇ ਜੇਕਰ ਵਿਚਾਰ ਕੀਤੀ ਜਾਵੇ ਤਾਂ ਇਹ ਸੰਸਾਰ ਦੇ ਪ੍ਰਸਿਧ ਕਾਰਨਾਮਿਆਂ ਵਿਚੋਂ ਇਕ ਵੱਡਾ ਕਾਰਨਾਮਾ ਹੈ। ਉਹ ਇਸ ਤਰ੍ਹਾਂ ਕਿ ਪਸ਼ੌਰ ਤੇ ਕਬਜ਼ਾ ਕਰਨ ਤੋਂ ੮੩੬ ਸਾਲ ਪਹਿਲਾਂ ਇਸ ਇਲਾਕੇ ਤੇ ਲਾਹੌਰ ਦੇ ਰਾਜੇ ਜੇ ਪਾਲ ਦਾ ਕਬਜ਼ਾ ਸੀ ਜੋ ਕਿ ੨੭ ਨਵੰਬਰ ੯੯੮ ਈ ਵਿਚ ਅਫਗਾਨੀਆਂ ਨਾਲ ਲੜਾਈ ਕਰਦਾ ਮਾਰਿਆ ਗਿਆ ਸੀ ਬਾਦ ਵਿਚ ਹਿੰਦੁਸਤਾਨ ਦੀਆਂ ਮਿਲਵੀਆਂ ਤਾਕਤਾਂ ਨੇ ਲੱਖ ਵਾਰ ਕੋਸ਼ਸ਼ ਕੀਤੀ, ਕਰੋੜਾਂ ਰੁਪਏ ਤੇ ਲੱਖਾਂ ਜਾਨਾਂ ਕੁਰਬਾਨ ਹੋਈਆਂ ਪਰ ਪਸ਼ੌਰ ਅਜ਼ਾਦ ਨ ਹੋ ਸਕਿਆ ਪਰ ਅਜ ਸਰਦਾਰ

ਹਰੀ ਸਿੰਘ ਨਲੂਏ ਨੇ ੮੩੬ ਸਾਲਾਂ ਪਿਛੋਂ ਇਸ ਇਲਾਕੇ ਨੂੰ ਆਪਣੀ ਤਲਵਾਰ ਦੇ ਜ਼ੋਰ ਨਾਲ ਪੰਜਾਬ ਰਾਜ ਵਿਚ ਸ਼ਾਮਲ ਕਰ ਦਿਖਾਇਆ। ਉਹ ਪਠਾਣ ਜੋ ਪਿਛਲੀਆਂ ਅੱਠ ਸਦੀਆਂ ਤੋਂ ਹਿੰਦੁਸਤਾਨ ਦੀ ਇੱਜ਼ਤ ਤੇ ਦੌਲਤ ਲੁਟ ਰਹੇ ਸਨ ਅਤੇ ਧੁਰ ਬੰਗਾਲ ਦੇ ਥਲੇ ਦਖਣ ਤਕ ਕੋਈ ਮੁਕਾਬਲਾ ਕਰਨ ਵਾਲਾ ਨਹੀਂ ਸੀ ਤੇ ਅਜਿਹਾ ਦਬ ਦਬਾ ਬੈਠਿਆ ਹੋਇਆ ਸੀ ਕਿ ਲੋਗ ਪਠਾਣਾਂ ਦੇ ਪਰਛਾਵੇਂ ਤੋਂ ਡਰਦੇ ਸਨ, ਬਹਾਦਰ ਹਰੀ ਸਿੰਘ ਨਲੂਆ ਦਾ. ਪਠਾਣਾਂ ਨਾਲ ਲੜਾਈਆਂ ਉਪਰੰਤ ਅਜਿਹਾ ਸਿਕਾ ਬੈਠਾ ਕਿ ਯੂਸਫਜ਼ਈ ਦੋਆਂ ਪਹਾੜੀਆਂ ਦੇ ਪਠਾਣ ਹੁਣ ਤਕ ਸਰਦਾਰ ਹਰੀ ਸਿੰਘ ਦਾ ਨਾਂ ਸੁਣ ਕੇ ਹੀ ਡਰਦੇ ਕੰਬਣ ਲਗ ਪੈਂਦੇ ਹਨ। ਪਠਾਣੀਆਂ. ਨਿਆਣਿਆਂ ਨੂੰ ਜੋ ਰੋਣਾ ਬੰਦ ਨਾ ਕਰਦੇ ਤਾਂ ਇਹ ਕਹਿ ਕੇ ਚੁਪ ਕਰਾਉਂਦੀਆਂ "ਚੁੱਪ ਸ਼ਾ ਬਚਿਆ ! ਹਰੀਆ ਰਾਗਲੇ।" ਅਰਥਾਤ ਪੁਤਰਾ ਚੁਪ ਕਰ ਜਾ. ਹਰੀ ਸਿੰਘ ਆਉਂਦਾ ਪਿਆ ਹੈ। ਬਚੇ ਨਾਂ ਸੁਣ ਕੇ ਹੀ ਚੁਪ ਕਰ ਜਾਂਦੇ। ਪਿਸ਼ਾਵਰ ਜਿਤਣ ਤੋਂ ਬਾਦ ਕਿਸੇ ਪਠਾਣ ਦੀ ਹਿੰਮਤ ਨਹੀਂ ਪਈ ਕਿ ਹਿੰਦੁਸਤਾਨ ਵਲ ਕੋਰੀ ਨਜ਼ਰ ਕਰ ਕੇ ਵੇਖੇ। ਹਾਂ. ਇਸ ਤੋਂ ਬਾਦ ਉਹ ਕਹੀਆਂ ਚੁਕ ਕੇ ਮਜ਼ਦੂਰੀ ਕਰਨ ਤਾਂ ਆਏ ਹਨ ਪਰ ਹਮਲਾਵਰ ਬਣ ਕੇ ਫਿਰ ਨਾ ਆ ਸਕੇ। ਪਿਸ਼ਾਵਰ ਤੇ ਖਾਲਸੇ ਦੇ ਕਬਜ਼ੇ ਦੀ ਖਬਰ ਸੁਣਕੇ ਕਾਬਲ ਤੋਂ ਦੋਸਤ ਮੁਹੰਮਦ ਖਾਂ ਤਕੜੀ ਫੌਜ ਲੈ ਕੇ ਪਿਸ਼ਾਵਰ ਤੇ ਚੜ੍ਹ ਆਇਆ। ਮਹਾਰਾਜ਼ਾ ਰਣਜੀਤ ਸਿੰਘ ਉਸ ਵੇਲੇ ਪਸ਼ੌਰ ਪਹੁੰਚ ਚੁਕੇ ਸਨ। ਸ. ਹਰੀ ਸਿੰਘ. ਜੋ ਉਸ ਵੇਲੇ ਸਾਰੀਆਂ ਫੌਜਾਂ ਦੇ ਕਮਾਂਡਰ ਇਨ ਚੀਫ ਸਨ. ਨੂੰ ਜੰਗੀ ਤਿਆਰੀ ਦਾ ਹੁਕਮ ਹੋਇਆ। ਸ. ਜੀ ਨੇ ਇਸ ਵਕਤ ਮੁਕਾਬਲੇ ਲਈ ਤੈਹਕਾਲ ਬਾਲਾ ਦੇ ਲਾਗੇ ਦਾ ਮੈਦਾਨ ਲੜਾਈ ਵਾਸਤੇ ਚੁਣਿਆ। ਉਥੇ ਕਮਾਨਗੋਸ਼ਾ ਮੋਰਚੇ ਤਿਆਰ ਕਰਵਾਕੇ ਜੰਗੀ ਤਿਆਰੀ ਮੁਕੰਮਲ ਕਰ ਲਈ। ਜਦ ਖ਼ਾਲਸਾ ਫੌਜਾਂ ਨੇ ਜੋਸ਼ ਵਿਚ ਆ ਕੇ ਹੱਲਾ ਬੋਲ ਦਿਤਾ ਤਾਂ ਸ. ਹਰੀ ਸਿੰਘ ਦੇ ਬਣਾਏ ਹੋਏ ਕਮਾਨ ਗੋਸ਼ਾ ਮੋਰਚੇ ਬੜੇ ਸਹੀ ਸਾਬਤ ਹੋਏ ਅਤੇ ਅਮੀਰ ਕਾਬਲ ਦੀ ਫੌਜ ਨੂੰ ਘੇਰੇ ਵਿਚ ਲੈ ਲਿਆ। ਦੋਸਤ ਮੁਹੰਮਦ ਖ਼ਾਂ ਨੇ ਜਦ ਆਪਣੀ ਫੌਜ ਵਿਚ ਮੁਕਾਬਲਾ ਕਰਨ ਦੀ ਹਿੰਮਤ ਨ ਦੇਖੀ ਤਾਂ ਨਸਣ ਦੇ ਯਤਨ ਕਰਨ ਲੱਗਾ ਪਰ ਉਸਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਉਸਨੇ ਆਪਣੇ ਆਪ ਨੂੰ ਚੌਹਾਂ ਪਾਸਿਆਂ ਤੋਂ ਘਿਰਿਆ ਦੇਖਿਆ। ਛੇਕੜ ਰਾਤ ਦੇ ਹਨੇਰੇ ਦਾ ਫਾਇਦਾ ਉਠਾ ਕੇ ਦੋਸਤ ਮੁਹੰਮਦ ਇਕ ਬਾਹੀ ਤੇ ਟੁਟ ਪਿਆ ਤੇ ਘੇਰੇ ਵਿਚੋਂ ਨਿਕਲਕੇ ਦਰਾ ਖੈਬਰ ਥੀਂ ਹੁੰਦਾ ਹੋਇਆ ਕਾਬਲ ਜਾ ਵੜਿਆ ਅਤੇ ਡੋਗਰਿਆਂ ਦੀ ਸਲਾਹ ਮੁਤਾਬਿਕ ਭਵਿਖ ਵਿਚ ਉਹ ਨਾਜ਼ਕ ਸਮੇਂ ਦੀ ਇੰਤਜ਼ਾਰ ਕਰਨ ਲੱਗਾ ਜਦ ਪਿਸ਼ਾਵਰ ਤੇ ਕਬਜ਼ਾ ਆਸਾਨ ਹੋਵੇਗਾ। ਦੋਸਤ ਮੁਹੰਮਦ ਖ਼ਾਂ ਦੀ ਇਸ ਹਾਰ ਤੋਂ ਬਾਦ ਕੁਝ ਸਮਾਂ ਇਥੇ ਰਹਿ ਕੇ ਸ. ਹਰੀ ਸਿੰਘ ਨੂੰ ਪਸ਼ੌਰ ਦੀ ਗਵਰਨਰੀ ਸੌਂਪ ਕੇ ਆਪ ਮਹਾਰਾਜਾ ਸਾਹਿਬ ਕੰਵਰ ਨੌਨਿਹਾਲ ਸਿੰਘ ਨੂੰ ਲੈ ਕੇ ਲਾਹੌਰ ਪਹੁੰਚ ਗਏ। ਸਭ ਤੋਂ ਪਹਿਲਾਂ ਹਰੀ ਸਿੰਘ ਜੀ ਨੇ ਹਿੰਦੂਆਂ ਦਾ ਜਜ਼ੀਆ ਮਾਫ ਕੀਤਾ ਜਿਹੜਾ ਔਰੰਗਜ਼ੇਬ ਦੇ ਵੇਲੇ ਤੋਂ ਚਲਿਆ ਆ ਰਿਹਾ ਸੀ। ਜਨਤਾ ਨੂੰ ਪੂਰੀਆਂ ਸਹੂਲਤਾਂ ਦਾ ਪ੍ਰਬੰਧ ਕਰਕੇ ਸ. ਜੀ ਨੇ ਫੌਜੀ ਪ੍ਰਬੰਧ ਨੂੰ ਵੀ ਬੜੇ ਯੋਗ ਢੰਗ ਨਾਲ ਲਾਗੂ ਕੀਤਾ। ਪਿਸ਼ਾਵਰ ਦੇ ਸਾਰੇ ਇਲਾਕੇ ਦਾ ਦੌਰਾ ਕਰ ਕੇ ਜਿਥੇ ਕਿਧਰੇ ਜ਼ਰੂਰਤ ਪਈ ਕਿਲ੍ਹਿਆਂ ਦੀ ਉਸਾਰੀ ਕੀਤੀ ਗਈ। ਥਾਂ ਪਰ ਖਾਲਸੇ

ਦੀਆਂ ਚੌਂਕੀਆਂ ਬਿਠਾਈਆਂ ਗਈਆਂ। ਇਨ੍ਹਾਂ ਦੇ ਇਸ ਪ੍ਰਬੰਧ ਨੂੰ ਦੇਖਕੇ ਸ਼ੇਰਿ ਪੰਜਾਬ ਬਹੁਤ ਖੁਸ਼ ਹੋਏ ਤੇ ਸ. ਜੀ ਦੇ ਨਾਂ ਦਾ ਸਿਕਾ ਚਲਾਉਣ ਦਾ ਰੁਤਬਾ ਬਖਸ਼ਿਆ।

ਸਰਹੱਦੀ ਇਲਾਕੇ ਵਿਚ ਕਿਲ੍ਹਿਆਂ ਦੀ ਲਾਈਨ ਵਿਛਾ ਦਿਤੀ ਗਈ। ਪਿੰਡ ਜੰਮੂ ਦੇ ਕੋਲ ਇਕ ਉੱਚੇ ਜਿਹੇ ਥੇਹ ਉੱਤੇ ਇਕ ਕਿਲ੍ਹਾ ਜਮਰੌਦ ਦੀ ਨੀਂਹ ੧੭ ਅਕਤੂਬਰ ੧੮੩੬ ਈ. ਨੂੰ ਸ. ਹਰੀ ਸਿੰਘ ਨੇ ਆਪਣੇ ਹਥੀਂ ਰਖੀ। ਇਹ ਕਿਲ੍ਹਾ ੧ ਮਹੀਨਾ ਤੇ ੨੫ ਦਿਨਾਂ ਵਿਚ ਰਾਤੀ ਦਿਨੇ ਲਗਕੇ ਤਿਆਰ ਹੋ ਗਿਆ। ਇਹ ਕਿਲ੍ਹਾ ਦੱਰਾ ਖੈਬਰ ਦੇ ਬਿਲਕੁਲ ਮੂੰਹ ਤੇ ਸੀ ਅਤੇ ਦੱਰਾ ਖੈਬਰ ਦੇ ਰਸਤਿਓਂ ਆਉਣ ਵਾਲੇ ਹਮਲਾਵਰਾਂ ਦੇ ਰਾਹ ਵਿਚ ਪੂਰੀ ਤਰ੍ਹਾਂ ਰੋਕ ਪਾਉਂਦਾ ਸੀ। ਇਸ ਕਿਲ੍ਹੇ ਦੀ ਤਿਆਰੀ ਵਾਸਤੇ ਵੀ ਉਨ੍ਹਾਂ ਪਠਾਣਾਂ ਨੂੰ ਹੀ ਇਕ ਕੋਡੀ, ਇਕ ਟੋਕਰੀ ਦੇ ਕੇ ਲਗਾਇਆ ਸੀ ਜਿਨ੍ਹਾਂ ਦੇ ਰਾਹ ਦੀ ਰੋਕ ਵਾਸਤੇ ਇਹ ਕਿਲ੍ਹਾ ਬਨਾਉਣ ਦੀ ਨੀਂਹ ਰਖੀ ਗਈ ਸੀ।

ਜਮਰੌਦ ਦੇ ਕਿਲ੍ਹੇ ਤੇ ਪਠਾਣਾਂ ਦੀ ਚੜ੍ਹਾਈ : ਜਮਰੌਦ ਦਾ ਕਿਲ੍ਹਾ ਬਣਨ ਤੇ ਕਾਬਲ ਵਿਚ ਹਫੜਾ ਦਫੜੀ ਮਚ ਗਈ ਅਤੇ ਉਨ੍ਹਾਂ ਨੂੰ ਪੰਜਾਬ ਵਿਚ ਦਾਖ਼ਲ ਹੋਣ ਦਾ ਰਾਹ ਸਦਾ ਲਈ ਬੰਦ ਦਿਸਿਆ। ਡਾਕਟਰ ਹਰਲਨ (ਅਮਰੀਕਨ) ਅਮੀਰ ਕਾਬਲ ਕੋਲ ਡੋਗਰਿਆਂ ਦੀ ਸਲਾਹ ਮੁਤਾਬਿਕ ਪਹੁੰਚ ਚੁਕਾ ਸੀ। ਪਿਸ਼ਾਵਰ ਦੀ ਫੌਜ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਤੇ ਲਾਹੌਰ ਪਹੁੰਚੀ ਹੋਈ ਸੀ। ਸਰਹੱਦੀ ਤਿਆਰੀਆਂ ਕਰਾਉਣ ਕਰ ਕੇ ਸ. ਹਰੀ ਸਿੰਘ ਥਕਾਵਟ ਨਾਲ ਬਿਮਾਰ ਹੋ ਗਏ ਸਨ ਜਿਸ ਦੀ ਖਬਰ ਲਾਹੌਰ ਪਹੁੰਚ ਗਈ ਸੀ। ਡੋਗਰਿਆਂ ਵਲੋਂ ਪਿਸ਼ਾਵਰ ਵਿਚ ਫੌਜ ਦੀ ਘਾਟ ਅਤੇ ਸ. ਹਰੀ ਸਿੰਘ ਦੇ ਬੀਮਾਰ ਹੋਣ ਦੀ ਰੀਪੋਰਟ ਕਾਬਲ ਭੇਜੀ ਗਈ। ਇਨ੍ਹਾਂ ਸਾਰੇ ਨੁਕਤਿਆਂ ਨੂੰ ਠੀਕ ਸਮਝ ਕੇ ਅਮੀਰ ਦੋਸਤ ਮੁਹੰਮਦ ਖ਼ਾਂ ਨੇ ਜਮਰੌਦ ਦੇ ਕਿਲ੍ਹੇ ਤੇ ਚੜ੍ਹਾਈ ਕਰਨ ਦੀ ਤਿਆਰੀ ਸ਼ੁਰੂ ਕਰ ਦਿਤੀ। ਉਂਝ ਤਾਂ ਅਮੀਰ ਦੋਸਤ ਮੁਹੰਮਦ ਖ਼ਾਂ ਕਈ ਵਾਰ ਖਾਲਸੇ ਕੋਲੋਂ ਤਕੜੀ ਹਾਰ ਖਾ ਚੁਕਾ ਸੀ। ਇਸ ਵਾਰ ਉਸਨੇ ਆਪਣੇ ਪੰਜਾਂ ਪੁਤਰਾਂ ਨੂੰ ਸ਼ਹੀਦੀ ਗਾਨੇ ਬੰਨ੍ਹ ਕੇ, ਅਣਗਿਣਤ ਮਲਖਈਏ ਤੇ ੩੦,੦੦੦ ਫੌਜ ਦੇ ਕੇ ਸਣੇ ਅਮੀਰ ਅਖੂਨਜ਼ਾਦਾ, ਮੁਲਾਂ ਮੁਹੰਮਦ ਖਾਨ ਤੇ ਜ਼ਰੀਨ ਖਾਨ ਅਰਜ਼ਬੇਗੀ ਤੇ ਪੂਰਾ ਜੰਗੀ ਸਮਾਨ ਦੇ ਕੇ ਬੜੀ ਸੱਜ ਧੱਜ ਨਾਲ ਤੋਰ ਦਿਤਾ। ਇਹ ਸਾਰਾ ਲਸ਼ਕਰ ੧੫ ਅਪ੍ਰੈਲ ੧੮੩੭ ਨੂੰ ਕਾਬਲ ਤੋਂ ਚਲਕੇ ੨੪ ਅਪਰੈਲ ਨੂੰ ਲੰਡੀ ਖਾਨੇ ਪਹੁੰਚ ਗਿਆ। ਇਸ ਸਾਰੀ ਮੁਹਿੰਮ ਦਾ ਮੁਖੀ ਪ੍ਰਬੰਧਕ ਨਾਇਬੁਲ ਸਲਤਨਤ ਮਿਰਜ਼ਾ ਸਮੀ ਖਾਨ ਨੂੰ ਬਣਾਇਆ ਗਿਆ।

ਸ: ਹਰੀ ਸਿੰਘ ਦੀ ਚੁਸਤੀ ਤੇ ਲਾਹੌਰ ਦਰਬਾਰ ਦੀ ਸੁਸਤੀ : ਕਾਬਲ ਦੀ ਫੌਜ ਦੀਆਂ ਖਬਰਾਂ ਸੂਹੀਏ ਹਰ ਰੋਜ਼ ਸ. ਹਰੀ ਸਿੰਘ ਨੂੰ ਦਿੰਦੇ ਰਹਿੰਦੇ ਸਨ। ਕਿਉਂਕਿ ਸ. ਜੀ ਖੁਦ ਬੁਖਾਰ ਨਾਲ ਪਏ ਸਨ ਸੋ ਇਹ ਖਬਰਾਂ ਆਪਣੀਆਂ ਚਿੱਠੀਆਂ ਵਿਚ ਲਾਹੌਰ ਦਰਬਾਰ ਨੂੰ ਭੇਜਦੇ ਰਹੇ ਕਿ ਪਸ਼ੌਰ ਦੀ ਫੌਜ ਨੂੰ ਛੇਤੀ ਤੋਂ ਛੇਤੀ ਵਾਪਿਸ ਭੇਜ ਦਿਤਾ ਜਾਵੇ। ਇਕ ਚਿੱਠੀ ਕਾਸਿਦ ਨੇ ਛੱਬੀ ਅਪਰੈਲ ਨੂੰ ਧਿਆਨ ਸਿੰਘ ਡੋਗਰੇ ਨੂੰ ਦਿਤੀ ਪਰ ਉਸਨੇ ਉਹ ਚਿੱਠੀ ਵੀ ਪਹਿਲੀਆਂ ਚਿੱਠੀਆਂ

ਦੀ ਤਰ੍ਹਾਂ ਛੁਪਾ ਕੇ ਰੱਖ ਲਈ। ਮਹਾਰਾਜਾ ਸਾਹਿਬ ਨੂੰ ਪਤਾ ਹੀ ਨ ਲੱਗਣ ਦਿਤਾ ਜਿਸ ਕਰਕੇ ਸ. ਹਰੀ ਸਿੰਘ ਨੂੰ ਕੋਈ ਫੌਜੀ ਸਹਾਇਤਾ ਮੌਕੇ ਸਿਰ ਨ ਪਹੁੰਚ ਸਕੀ ਉਧਰ ਅਮੀਰ ਦੋਸਤ ਮੁਹੰਮਦ ਨੇ ਫੌਜ ਭਜਣੀ ਜਾਰੀ ਰੱਖੀ।

ਜਮਰੌਦ ਦੇ ਕਿਲ੍ਹੇ ਤੇ ਲੜਾਈ ਦਾ ਪਹਿਲਾ ਦਿਨ : ੨੩ ਅਪਰੈਲ ੧੮੩੭ ਈ. ਨੂੰ ਇਹ ਸਾਰਾ ਲਸ਼ਕਰ ਲੁੰਡੀ ਖਾਨੇ ਤੋਂ ਚਲ ਕੇ ੨੭ ਅਪ੍ਰੈਲ ਨੂੰ ਦਰਾ ਖੈਬਰ ਵਿਚੋਂ ਲੰਘ ਕੇ ਜਮਰੌਦ ਕੋਲ ਜਾ ਉਤਰਿਆ। ਅਗਲੇ ਦਿਨ ਪੂਰੀ ਸੋਚ ਵਿਚਾਰ ਕਰਕੇ ਬੜੇ ਜੋਸ਼ ਨਾਲ ਇਹ ਸਾਰਾ ਲਸ਼ਕਰ (ਚਾਲੀ ਪੰਜਤਾਲੀ ਹਜ਼ਾਰ ਦੇ ਕਰੀਬ) ਜਮਰੌਦ ਦੇ ਕਿਲ੍ਹੇ ਤੇ ਟੁਟ ਪਿਆ। ਜਮਰੌਦ (ਫਤਹਿਗੜ੍ਹ) ਦੇ ਕਿਲ੍ਹੇ ਵਿਚ ਉਸ ਵੇਲੇ ਸ. ਮਹਾਂ ਸਿੰਘ ਮੀਰ ਕੋਟੀਆ ਰਹਿੰਦਾ ਸੀ। ਉਸਦੇ ਕੋਲ ਸਿਰਫ ੮੦੦ ਫੌਜੀ ਸਰਦਾਰ ਸਨ। ਪਠਾਣ ਬੜੇ ਜੋਸ਼ ਨਾਲ ਅਗੇ ਵਧੇ ਪਰ ਕਿਲ੍ਹੇ ਦੇ ਅੰਦਰ ਵਾਲੇ ਸਿੰਘਾਂ ਨੇ ਬੰਦੂਕਾਂ ਦੀਆਂ ਗੋਲੀਆਂ ਦੇ ਨਿਸ਼ਾਨੇ ਬਣਾ ਬਣਾ ਕੇ ਪਠਾਣਾਂ ਦੀਆਂ ਲੋਥਾਂ ਦੇ ਮੈਦਾਨ ਵਿਚ ਸੱਥਰ ਵਿਛਾ ਦਿਤੇ ਅਤੇ ਕਿਲ੍ਹੇ ਦੇ ਨੇੜੇ ਢੁਕਣ ਤਕ ਨ ਦਿਤਾ।

ਲੜਾਈ ਦਾ ਦੂਜਾ ਦਿਨ : ਅਗਲੇ ਦਿਨ ੨੯ ਅਪਰੈਲ ਨੂੰ ਸ਼ਮੀਖਾਨ ਨੇ ਵੱਡੀਆਂ ਤੋਪਾਂ ਨੂੰ ਅੱਗੇ ਕਰਕੇ ਫੇਰ ਹੱਲਾ ਬੋਲ ਦਿਤਾ। ਸਾਰਾ ਦਿਨ ਪਠਾਣ ਕਿਲ੍ਹੇ ਦੇ ਕੋਲ ਪਹੁੰਚ ਨ ਪਾਏ। ਸ਼ਾਮ ਪੈਣ ਤੇ ਕਿਲ੍ਹੇ ਦੀ ਪੱਛਮੀ ਬਾਹੀ ਵਿਚ ਪਾੜ ਪੈ ਗਿਆ। ਮੁਹੰਮਦ ਅਫਜਲ ਖਾਨ ਨੇ ਆਪਣੀ ਫੌਜ ਦਾ ਇਕ ਦਸਤਾ ਲੈ ਕੇ ਕਿਲ੍ਹੇ ਦੇ ਅੰਦਰ ਜਾਣ ਦੀ ਕੋਸ਼ਿਸ਼ ਕੀਤੀ, ਪਰ ਮਿਰਜ਼ਾ ਸ਼ਮੀ ਖਾਨ ਨੇ ਇਹ ਕਹਿ ਕੇ ਰੋਕ ਦਿਤਾ ਕਿ ਸਿੱਖਾਂ ਨਾਲ ਹੱਥੋਂ ਹੱਥ ਲੜਾਈ ਕਰਕੇ ਅਸੀਂ ਫਤਹਿ ਨਹੀਂ ਪਾ ਸਕਦੇ। ਸ. ਮਹਾਂ ਸਿੰਘ ਨੇ ਆਪਣੇ ਸਾਰੇ ਸਰਦਾਰਾਂ ਨੂੰ ਇਕੱਠਾ ਕਰ ਕੇ ਅੱਗੇ ਆਉਣ ਵਾਲੀ ਲੜਾਈ ਤੇ ਵਿਚਾਰ ਕੀਤੀ। ਉਨ੍ਹਾਂ ਕਿਹਾ ਕਿ ਹੋ ਸਕਦਾ ਹੈ ਕਿ ਦੁਸ਼ਮਣ ਕਲ ਪੂਰੇ ਜ਼ੋਰ ਨਾਲ ਹਮਲਾ ਕਰ ਕੇ ਕਿਲ੍ਹੇ ਤੇ ਕਬਜ਼ਾ ਕਰ ਲਏ। ਇਸ ਵਕਤ ਸਾਡੇ ਸਾਹਮਣੇ ਦੋ ਕੰਮ ਹਨ ਇਕ ਤਾਂ ਇਹ ਕਿ ਕਿਲ੍ਹੇ ਦੀ ਟੁਟੀ ਹੋਈ ਬਾਹੀ ਨੂੰ ਮਿਟੀ ਦੀਆਂ ਬੋਰੀਆਂ ਭਰ ਕੇ ਪੂਰਿਆ ਜਾਵੇ, ਦੂਜਾ ਇਹ ਕਿ ਅਜ ਦੀ ਸਾਰੀ ਖਬਰ ਕੋਈ ਜਾ ਕੇ ਸਰਦਾਰ ਹਰੀ ਸਿੰਘ ਨੂੰ ਦਸ ਦੇਵੇ। ਕੁਝ ਕੁ ਨੌਜਵਾਨਾਂ ਨੇ ਉਸ ਪਾੜ ਨੂੰ ਰਾਤ ਭਰ ਵਿਚ ਹੀ ਮਿਟੀ ਦੀਆਂ ਬੋਰੀਆਂ ਭਰ ਕੇ ਪੂਰ ਦਿਤਾ। ਦੂਜਾ ਕੰਮ ਸ. ਹਰੀ ਸਿੰਘ ਨੂੰ ਸੁਨੇਹਾ ਪਹੁੰਚਾਣ ਦਾ ਸੀ। ਇਹ ਕੰਮ ਬੀਬੀ ਹਰਸ਼ਰਨ ਕੌਰ ਨੇ ਆਪਣੇ ਜ਼ਿੰਮੇ ਲਿਆ। ਕੁਝ ਸਿੰਘਾਂ ਦੇ ਇਨਕਾਰ ਕਰਨ ਤੇ ਵੀ ਇਸ ਬਹਾਦਰ ਬੀਬੀ ਨੇ ਉਨ੍ਹਾਂ ਨੂੰ ਸਮਝਾ ਕੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਦੀ ਮੰਗ ਕੀਤੀ।

ਬੀਬੀ ਹਰਸ਼ਰਨ ਕੌਰ ਇਕ ਹਿੰਦੂ ਘਰਾਣੇ ਵਿਚੋਂ ਸੀ। ਜਦੋਂ ਇਸ ਦਾ ਵਿਆਹ ਹੋਇਆ ਤਾਂ ਮਿਚਨੀ ਦਾ ਪਠਾਣ ਇਸ ਦਾ ਡੋਲਾ ਖੋਹ ਕੇ ਲੈ ਗਿਆ ਸੀ ਸ. ਹਰੀ ਸਿੰਘ ਨੇ ਇਸ ਨੂੰ ਛੁਡਾ ਕੇ ਲਿਆਂਦਾ ਸੀ। ਇਸ ਬੀਬੀ ਨੇ ਆਪਣੇ ਵਾਰਸਾਂ ਨਾਲ ਜਾਣ ਤੋਂ ਇਨਕਾਰ ਕਰ ਦਿਤਾ ਅਤੇ ਆਪਣੇ ਪਤੀ ਸਮੇਤ ਅੰਮ੍ਰਿਤ ਛਕ ਕੇ ਜਮਰੌਦ ਦੇ ਕਿਲ੍ਹੇ ਵਿਚ ਖਾਲਸੇ ਦੀ ਸੇਵਾ ਕਰ ਰਹੀ ਸੀ।

ਬੀਬੀ ਹਰਸ਼ਰਨ ਕੌਰ ਦੁਸ਼ਮਨਾਂ ਦਾ ਮੁਕਾਬਲਾ ਕਰਦੀ ਹੋਈ ਅੱਧੀ ਰਾਤ

ਤੋਂ ਬਾਅਦ ਪਿਸ਼ਾਵਰ ਪਹੁੰਚ ਗਏ। ਸ. ਹਰੀ ਸਿੰਘ ਜੀ ਇਸ ਵਕਤ ਵੀ ਬਿਮਾਰੀ ਦੀ ਹਾਲਤ ਵਿਚ ਸਨ। ਉਸੇ ਵਕਤ ਜਮਰੌਦ ਵਲ ਚੜ੍ਹਾਈ ਦੀ ਤਿਆਰੀ ਕਰਨ ਦਾ ਹੁਕਮ ਆਪਣੀ ਫੌਜ ਨੂੰ ਦੇ ਦਿਤਾ। ਇਸ ਵਕਤ ਵੈਦ ਨੇ ਆਪ ਨੂੰ ਜੰਗ ਵਿਚ ਜਾਣ ਤੋਂ ਮਨ੍ਹਾਂ ਕੀਤਾ ਕਿ ਹਾਲੇ ਆਪਦੀ ਜ਼ਿੰਦਗੀ ਦੀ ਕੌਮ ਨੂੰ ਲੋੜ ਹੈ। ਆਪਨੇ ਜਵਾਬ ਦਿਤਾ ਕਿ ਜੇ ਲੋੜ ਹੈ, ਤਾਹੀਉਂ ਤਾਂ ਮੈਂ ਆਪਣਾ ਆਪ ਪੰਥ ਤੋਂ ਵਾਰਨ ਲਈ ਚਲਿਆ ਹਾਂ। ਜੇ ਪੰਥ ਦੀ ਸ਼ਾਨ ਬਚੀ ਰਹੀ ਤਾਂ ਹਜ਼ਾਰਾਂ ਹਰੀ ਸਿੰਘ ਨਲੂਏ ਪੈਦਾ ਹੋ ਜਾਣਗੇ ਅਤੇ ਜੇਕਰ ਪੰਥ ਦੀ ਸ਼ਾਨ ਹੀ ਨ ਰਹੀ ਤਾਂ ਲੱਖਾਂ ਨਲੂਏ ਗੈਰਾਂ ਦੀਆਂ ਕਠਪੁਤਲੀਆਂ ਬਣ ਕੇ ਰਹਿ ਜਾਣਗੇ। ਜੇ ਜੀਣਾ ਹੈ ਤਾਂ ਸਿੱਖੀ ਸ਼ਾਨ ਬਦਲੇ ਅਤੇ ਮਰਨਾ ਹੈ ਤਾਂ ਸਿੱਖੀ ਆਨ ਬਦਲੇ।

ਪਿਸ਼ਾਵਰ ਵਿਚ ਇਸ ਵਕਤ ਸਿਰਫ ੫੦੦੦ ਦੇ ਕਰੀਬ ਫੌਜ ਸੀ ਜਿਸ ਨੂੰ ਨਾਲ ਲੈ ਕੇ ਆਪ ਨੇ ਜਮਰੌਦ ਵਲ ਚੜ੍ਹਾਈ ਕਰ ਦਿਤੀ। ਇਸ ਵਕਤ ਵੀ ਸਰਦਾਰ ਜੀ ਨੇ ਸ੍ਰ. ਮਹਾਂ ਸਿੰਘ ਦੇ ਖਤ ਸਮੇਤ ਇਕ ਖਤ ਆਪਣੇ ਵਲੋਂ ਵੀ ਲਿਖ ਕੇ ਇਕ ਤੇਜ਼ ਸਾਂਢਣੀ ਸਵਾਰ ਦੇ ਹਥ ਮਹਾਰਾਜਾ ਸਾਹਿਬ ਵਲ ਭੇਜ ਦਿਤਾ ਇਹ ਪੱਤਰ ਸ੍ਰ. ਹਰੀ ਸਿੰਘ ਜੀ ਦਾ ਮਹਾਰਾਜਾ ਸਾਹਿਬ ਨੂੰ ਆਖ਼ਰੀ ਖਤ ਸੀ ਪਰ ਅਫਸੋਸ ਦੀ ਗੱਲ ਹੈ ਕਿ ਇਹ ਖਤ ਵੀ ਮਹਾਰਾਜਾ ਸਾਹਿਬ ਤਕ ਨ ਪਹੁੰਚ ਸਕਿਆ।

ਸ. ਹਰੀ ਸਿੰਘ ਜੀ ਆਪਣੀ ਪੰਜ ਹਜ਼ਾਰ ਫੌਜ ਸਮੇਤ ਰਾਤੋ ਰਾਤ ਕੂਚ ਕਰਕੇ ਹਰੀ ਸਿੰਘ ਬੁਰਜ ਕੋਲ ਪਹੁੰਚ ਗਏ। ਇਥੋਂ ਇਨ੍ਹਾਂ ਨੇ ਆਪਣੀ ਫੌਜ ਨੂੰ ਤਿੰਨ ਹਿਸਿਆਂ ਵਿਚ ਵੰਡ ਦਿਤਾ। ਇਕ ਹਿੱਸਾ ਸ. ਅਮਰ ਸਿੰਘ 'ਖੁਰਦ' ਮਜੀਠੀਆ, ਦੂਜਾ ਹਿਸਾ ਸ: ਨਿਧਾਨ ਸਿੰਘ 'ਪੰਜ ਹਥਾ' ਅਤੇ ਤੀਜਾ ਆਪਣੇ ਪਾਸ ਰਖਿਆ। ਸਵੇਰ ਹੁੰਦਿਆਂ ਸਾਰ ੩੦ ਅਪਰੈਲ ੧੮੩੭ ਨੂੰ ਸ੍ਰ. ਹਰੀ ਸਿੰਘ ਦੀ ਫੌਜ ਨੇ ਪਠਾਣਾਂ ਦੀ ਫੌਜ ਤੇ ਤਿੰਨ ਪਾਸਿਆਂ ਤੋਂ ਅਚਨਚੇਤ ਹੀ ਬੜੇ ਜ਼ੋਰ ਨਾਲ ਹੱਲਾ ਬੋਲ ਦਿਤਾ। ਪਠਾਣ ਹਾਲੇ ਸੰਭਲੇ ਵੀ ਨਹੀਂ ਸਨ ਕਿ ਇਸ ਅਚਾਨਕ ਹਮਲੇ ਨੇ ਉਨ੍ਹਾਂ ਵਿਚ ਹਫੜਾ ਦਫੜੀ ਪਾ ਦਿਤੀ। ਕਿਲ੍ਹੇ ਦੇ ਸਿੰਘਾਂ ਨੂੰ ਵੀ ਪਤਾ ਲਗ ਗਿਆ ਕਿ ਸ੍ਰ. ਹਰੀ ਸਿੰਘ ਜੀ ਮੈਦਾਨ ਵਿਚ ਪਹੁੰਚ ਚੁਕੇ ਹਨ। ਉਨ੍ਹਾਂ ਨੂੰ ਲਾਲੀਆਂ ਚੜ੍ਹ ਗਈਆਂ ਅਤੇ ਕਿਲ੍ਹੇ ਵਿਚੋਂ ਵੀ ਗੋਲੀਆਂ ਦਾ ਮੀਂਹ ਵਰਸਾਉਣਾ ਸ਼ੁਰੂ ਕਰ ਦਿਤਾ। ਪਠਾਣਾਂ ਦੀਆਂ ਫੌਜਾਂ ਵਿਚ ਇਹ ਗੱਲ ਫੈਲ ਗਈ ਕਿ ਸ੍ਰ. ਹਰੀ ਸਿੰਘ ਮੈਦਾਨ ਵਿਚ ਪਹੁੰਚ ਗਿਆ ਹੈ। ਉਨ੍ਹਾਂ ਵਾਸਤੇ ਸਰਦਾਰ ਜੀ ਦਾ ਨਾਂ ਹੀ ਕਾਫੀ ਸੀ। 'ਹਰੀਆ ਰਾਗਲੇ ਹਰੀਆ ਰਾਗਲੇ' ਕਹਿੰਦਿਆਂ ਹੋਇਆਂ ਮੈਦਾਨ ਵਿਚੋਂ ਨਸਣਾ ਸ਼ੁਰੂ ਕਰ ਦਿਤਾ।

ਇਸ ਵਕਤ ਸ੍ਰ. ਹਰੀ ਸਿੰਘ ਦੇ ਸਾਹਮਣੇ ਨਾਇਬੁਲ ਸਲਤਨਤ ਮਿਰਜ਼ਾ ਸੰਮੀ ਖਾਨ ਅਤੇ ਅਖੂਨਜ਼ਾਦਾ ਮੁਹੰਮਦ ਖਾਨ ਦਾ ਡਵੀਜ਼ਨ ਸੀ ਜਿਹੜਾ ਕਿ ਬਹਾਦਰੀ ਵਿਚ ਬੜੀ ਪ੍ਰਸਿਧਤਾ ਰਖਦਾ ਸੀ। ਮਿਰਜ਼ਾ ਸੰਮੀ ਖਾਨ ਆਪਣੀਆਂ ਫੌਜਾਂ ਨੂੰ ਹੱਲਾ ਸ਼ੇਰੀ ਦਿੰਦਾ ਹੋਇਆ ਅਗਾਂਹ ਵਧ ਰਿਹਾ ਸੀ। ਇਕਾ ਇਕ ਇਸ ਦਾ ਟਾਕਰਾ ਸ੍ਰ. ਹਰੀ ਸਿੰਘ ਨਾਲ ਹੋ ਗਿਆ। ਇਸ ਨੇ ਸਰਦਾਰ ਜੀ ਤੇ ਆਪਣਾ ਵਾਰ ਕੀਤਾ ਜਿਹੜਾ ਕਿ ਉਨ੍ਹਾਂ ਨੇ ਬੜੀ ਫੁਰਤੀ ਨਾਲ ਰੋਕ ਲਿਆ ਅਤੇ ਆਪਣਾ

ਵਾਰ ਕੀਤਾ ਜਿਸ ਨਾਲ ਮਿਰਜ਼ਾ ਸ਼ੱਮੀ ਖਾਨ ਦਾ ਲੋਹ ਕੋਟ ਕਟਿਆ ਗਿਆ ਅਤੇ ਮੌਢੇ ਤੇ ਬੜਾ ਭਾਰੀ ਜ਼ਖਮ ਲਗਾ ਜਿਸ ਨਾਲ ਉਹ ਜ਼ਮੀਨ ਉਤੇ ਡਿਗ ਪਿਆ। ਉਸਦੇ ਸਿਪਾਹੀਆਂ ਨੇ ਬੜੀ ਮੁਸ਼ਕਿਲ ਨਾਲ ਉਸ ਨੂੰ ਉਥੋਂ ਚੁਕਿਆ ਅਤੇ ਮੈਦਾਨ ਵਿਚੋਂ ਨੱਸ ਗਏ। ਹੁਣ ਸਰਦਾਰ ਜੀ ਦੇ ਤਿੰਨਾਂ ਜਥਿਆਂ ਨੇ ਪਠਾਣੀ ਫੌਜ ਨੂੰ ਅੱਗੇ ਲਾ ਲਿਆ। ਸ਼ਾਮ ਤੀਕ ਮੈਦਾਨ ਪੂਰੀ ਤਰ੍ਹਾਂ ਸਾਫ ਹੋ ਚੁਕਾ ਸੀ। ਸ੍ਰ. ਨਿਧਾਨ ਸਿੰਘ 'ਪੰਜ ਹਥਾ' ੧੫੦੦ ਸਵਾਰਾਂ ਸਮੇਤ ਆਪਣੇ ਅਗਾਧ ਜੋਸ਼ ਵਿਚ ਵੈਰੀ ਨੂੰ ਦਬਾਉਂਦਾ ਹੋਇਆ ਦੱਰਾ ਖੈਬਰ ਵਿਚੋਂ ਦੂਰ ਨਿਕਲ ਗਿਆ। ਸ੍ਰ. ਹਰੀ ਸਿੰਘ ਜੀ ਵੀ ਉਸ ਦੀ ਮਦਦ ਲਈ ਆਪਣੇ ਜਥੇ ਸਮੇਤ ਮਗਰ ਗਏ। ਇਸ ਵਕਤ ਰਾਤ ਦਾ ਹਨੇਰਾ ਹੋਣਾ ਸ਼ੁਰੂ ਹੋ ਗਿਆ।

ਸ੍ਰ. ਹਰੀ ਸਿੰਘ ਜੀ ਦੱਰਾ ਖੈਬਰ ਵਿਚ ਹਾਲੇ ਥੋੜੀ ਦੂਰ ਹੀ ਗਏ ਸਨ ਕਿ 'ਸਰਕਮਰ' ਚਟਾਨ ਕੋਲ ਅਚਾਨਕ ਇਕ ਗੋਲੀ ਚਲੀ ਜਿਹੜੀ ਕਿ ਆਪ ਦੇ ਬਾਡੀਗਾਰਡ ਦੇ ਕੁਮੇਦਾਨ ਸ੍ਰ. ਅਜਾਇਬ ਸਿੰਘ ਦੇ ਲੱਗੀ ਜਿਹੜਾ ਕਿ ਬਿਲਕੁਲ ਸਰਦਾਰ ਜੀ ਦੇ ਨਾਲ ਜਾ ਰਿਹਾ ਸੀ ਜਿਸ ਨਾਲ ਉਹ ਘੋੜੇ ਤੋਂ ਡਿਗ ਕੇ ਸ਼ਹੀਦ ਹੋ ਗਿਆ। ਇਹ ਦੇਖ ਕੇ ਸ੍ਰ. ਹਰੀ ਸਿੰਘ ਜੀ ਇਕ ਦਮ ਰੁਕੇ, ਇਤਨੇ ਨੂੰ ਦੋ ਗੋਲੀਆਂ ਹੋਰ ਚੱਲੀਆਂ ਜਿਹੜੀਆਂ ਸਰਦਾਰ ਜੀ ਨੂੰ ਆ ਲੱਗੀਆਂ। ਇਹ ਗੋਲੀਆਂ ਮਾਰਨ ਵਾਲਾ ਪਠਾਣ ਸੀ ਜਿਹੜਾ ਕਿ ਉਸ ਵਕਤ ਜਥੇ ਨਾਲ ਸੀ. ਜਿਸਨੂੰ ਕਿ ਸਿੰਘਾਂ ਨੇ ਉਸੇ ਵਕਤ ਕਤਲ ਕਰ ਦਿਤਾ। ਪਰ ਸਰਦਾਰ ਜੀ ਨੂੰ ਇਨ੍ਹਾਂ ਗੋਲੀਆਂ ਦੇ ਜ਼ਖਮ ਬੜੇ ਗਹਿਰੇ ਲੱਗੇ ਸਨ ਜਿਸ ਨਾਲ ਉਨ੍ਹਾਂ ਦਾ ਮੈਦਾਨ ਵਿਚ ਠਹਿਰਨਾ ਮੁਸ਼ਕਲ ਸੀ। ਸਰਦਾਰ ਜੀ ਨੇ ਆਪਣੇ ਜ਼ਖਮਾਂ ਨੂੰ ਕਮਰਕਸੇ ਨਾਲ ਘੁਟ ਕੇ ਬੰਨ੍ਹ ਲਿਆ ਅਤੇ ਕਿਲ੍ਹੇ ਵਿਚ ਆ ਪਹੁੰਚੇ। ਸ੍ਰ. ਮਹਾਂ ਸਿੰਘ ਨੇ ਆਪ ਨੂੰ ਘੋੜੇ ਉਤੋਂ ਬੜੀ ਹਿਫਾਜ਼ਤ ਨਾਲ ਉਤਾਰਿਆ। ਸ੍ਰ. ਮਹਾਂ ਸਿੰਘ ਨੇ ਇਕ ਵੱਖਰੇ ਤੰਬੂ ਵਿਚ ਆਪ ਨੂੰ ਲਿਟਾ ਦਿਤਾ। ਫੱਟ-ਬੰਨ੍ਹਾਂ ਨੂੰ ਮੰਗਵਾਕੇ ਆਪ ਦੇ ਜ਼ਖਮ ਬੰਨ੍ਹਣ ਦਾ ਹੁਕਮ ਦਿਤਾ। ਫੱਟ-ਬੰਨ੍ਹਾਂ ਨੇ ਬੜੇ ਧਿਆਨ ਨਾਲ ਆਪਦੇ ਸਰੀਰ ਵਿਚੋਂ ਗੋਲੀਆਂ ਤਾਂ ਕਢ ਲਈਆਂ ਪਰ ਜਿਹੜੇ ਗੋਲੀਆਂ ਦੇ ਜ਼ੋਰ ਨਾਲ ਸੰਜੋਅ ਜਿਰ੍ਹਬਕਤਰ ਦੇ ਟੁਕੜੇ (ਜਿਹੜਾ ਕਿ ਸ੍ਰ. ਹਰੀ ਸਿੰਘ ਨੇ ਪਹਿਨਿਆ ਹੋਇਆ ਸੀ) ਟੁਟ ਕੇ ਨਾੜੀਆਂ ਵਿਚ ਧੱਸ ਗਏ ਸਨ ਉਨ੍ਹਾਂ ਨੂੰ ਨਾ ਕੱਢ ਸਕੇ ਅਤੇ ਜ਼ਖਮ ਸੀ ਦਿਤੇ। ਜਿਸ ਨਾਲ ਖੂਨ ਤਾਂ ਬੰਦ ਹੋ ਗਿਆ ਪਰ ਸੰਜੋਅ ਦੇ ਟੁਕੜਿਆਂ ਨਾਲ ਦਰਦ ਬੰਦ ਨ ਹੋ ਸਕਿਆ। ਹੁਣ ਸਰਦਾਰ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਤਕਿਆ ਤਾਂ ਸ੍ਰ. ਮਹਾਂ ਸਿੰਘ ਜੀ ਨੂੰ ਕੁਝ ਹਦਾਇਤਾਂ ਕੀਤੀਆਂ ਜਿਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਜਿੰਨਾ ਚਿਰ ਲਾਹੌਰ ਤੋਂ ਫੌਜੀ ਮਦਦ ਨ ਪਹੁੰਚ ਜਾਵੇ ਮੇਰੀ ਸ਼ਹੀਦੀ ਦੀ ਖਬਰ ਨੂੰ ਗੁਪਤ ਰੱਖਣਾ। ਜਿਸ ਉੱਤੇ ਸ੍ਰ. ਮਹਾਂ ਸਿੰਘ ਜੀ ਨੇ ਬੜੀ ਸੂਝ ਨਾਲ ਅਮਲ ਕੀਤਾ। ਇਹ ਹਦਾਇਤਾਂ ਕਰਕੇ ਸਰਦਾਰ ਹਰੀ ਸਿੰਘ ਜੀ ਨੇ ਸਮੂਹ ਖਾਲਸੇ ਨੂੰ ਫਤਹਿ ਬੁਲਾਈ ਅਤੇ ਸਦਾ ਦੀ ਨੀਂਦ ਸੌਂ ਗਏ। ਇਸ ਲੜਾਈ ਵਿਚ ਬੇਸ਼ਕ ਜਿੱਤ ਖਾਲਸੇ ਦੀ ਹੋਈ ਪਰ ਸਰਦਾਰ ਜੀ ਦੀ ਸ਼ਹੀਦੀ ਦੇ ਕਾਰਨ ਸਾਰੀ ਫੌਜ ਵਿਚ ਸਨਾਟਾ ਛਾ ਗਿਆ।

ਖਾਲਸੇ ਦੀ ਪਠਾਣਾਂ ਨਾਲ ਇਹ ਆਖਰੀ ਲੜਾਈ ਸੀ। ਇਸ ਦਿਨ ਤੋਂ

ਬਾਅਦ ਕਦੇ ਵੀ ਹਿੰਦੁਸਤਾਨ ਉਤੇ ਅਫਗਾਨਿਸਤਾਨ ਵਲੋਂ ਹਮਲਾ ਨਹੀਂ ਹੋਇਆ। ਇਹ ਵੀ ਗੱਲ ਯਾਦ ਰਖਣ ਵਾਲੀ ਹੈ ਕਿ ਇਸ ਦਿਨ ਤੋਂ ਬਾਅਦ ਖਾਲਸਾ ਰਾਜ ਨਾਲ ਕੋਈ ਨਵਾਂ ਇਲਾਕਾ ਨਹੀਂ ਮਿਲਾਇਆ ਗਿਆ।

# ਸ਼ਹੀਦੀ ਤੇ ਵਿਚਾਰ

ਤਵਾਰੀਖ ਗੁਰੂ ਖਾਲਸਾ ਹਿੱਸਾ ਦੂਜਾ ਦੇ ਸਫਾ ੩੬੦ ਤੇ ਗਿ: ਗਿਆਨ ਸਿੰਘ ਜੀ ਲਿਖਦੇ ਹਨ ਕਿ ਲਾਹੌਰ ਦਰਬਾਰ ਨੇ ਸੁਲਤਾਨ ਮੁਹੰਮਦ ਖਾਨ ਕੋਲੋਂ (ਜਿਹੜਾ ਕਿ ਪਹਿਲਾਂ ਪਿਸ਼ਾਵਰ ਦਾ ਸੂਬੇਦਾਰ ਸੀ) ਸਾਢੇ ਤੇਰਾਂ ਲੱਖ ਰੁਪਿਆ ਲੈਣਾ ਸੀ। ਰਾਜਾ ਗੁਲਾਬ ਸਿਹੁੰ ਡੋਗਰੇ ਨੇ ਸੁਲਤਾਨ ਮੁਹੰਮਦ ਖਾਨ ਨਾਲ ਸਾਜ਼ਸ਼ ਕੀਤੀ ਕਿ ਜੇਕਰ ਕਿਧਰੇ ਮੌਕਾ ਲਗਣ ਤੇ ਸ੍ਰ ਹਰੀ ਸਿੰਘ ਦੇ ਗੋਲੀ ਮਰਵਾ ਦੇਵੇਂ ਤਾਂ ਤੈਨੂੰ ਸਾਢੇ ਤੇਰਾਂ ਲੱਖ ਰੁਪਿਆ ਮੁਆਫ ਕਰਵਾ ਦਿਆਂਗਾ। ਉਹ ਲਿਖਦੇ ਹਨ ਕਿ ਲੋਕਾਂ ਨੂੰ ਸ਼ੱਕ ਤਾਂ ਉਸ ਵੇਲੇ ਹੀ ਹੋ ਗਿਆ ਸੀ ਪਰ ਜਦੋਂ ਉਸਨੂੰ ਸਾਢੇ ਤੇਰਾਂ ਲੱਖ ਰਪੈ ਮਆਫ ਕਰ ਦਿਤੇ ਗਏ ਫੇਰ ਤਾਂ ਪੱਕਾ ਸਬੂਤ ਮਿਲ ਗਿਆ। ਬਾਅਦ ਵਿਚ ਬਿਜੇ ਸਿਹੁੰ ਡੋਗਰੇ ਦੀ ਜ਼ਬਾਨੀ ਇਹ ਗੱਲ ਬਿਲਕੁਲ ਪ੍ਰਗਟ ਹੋ ਗਈ ਜਿਹੜਾ ਕਿ ਉਸ ਸਾਜ਼ਸ਼ ਵਿਚ ਸ਼ਾਮਲ ਸੀ। ਬਾਅਦ ਵਿਚ ਇਕ ਘਟਨਾ ਹੋਰ ਵਾਪਰੀ ਕਿ ਗੁਲਾਬ ਸਿਹੁੰ ਨੇ ਮਹਾਰਾਜਾ ਸਾਹਿਬ ਨੂੰ ਕਹਿ ਕੇ ਥੋੜੇ ਸਮੇਂ ਬਾਅਦ ਹੀ ਸ੍ਰ. ਹਰੀ ਸਿੰਘ ਜੀ ਦੀ ਜਗੀਰ ਜ਼ਬਤ ਕਰ ਲਈ, ਜਿਹੜੀ ੮,੫੨,੦੦੦ ਰੁਪੈ ਸਾਲਾਨਾ ਸੀ। (ਜਿਸ ਸਰਦਾਰ ਨੇ ਆਪਣੀ ਸਾਰੀ ਉਮਰ ਖ਼ਾਲਸਾ ਰਾਜ ਦੇ ਵਾਧੇ ਲਈ ਲਗਾ ਦਿਤੀ ਉਸ ਨਾਲ ਇਹ ਹਾਲ ਹੁੰਦਾ ਦੇਖ ਕੇ ਬਾਕੀ ਸਰਦਾਰਾਂ ਦੇ ਦਿਲ ਬੜੇ ਦੁਖੀ ਹੋਏ।) ਇਸ ਵਕਤ ਮਹਾਰਾਜਾ ਸਾਹਿਬ ਡੋਗਰਿਆਂ ਦੇ ਟੋਟੇ ਚੜ੍ਹ ਚੁਕੇ ਸਨ। ਇਸ ਸਾਜਸ਼ ਦੇ ਕੁਝ ਕੁ ਸਬੂਤ ਹੋਰ ਵੀ ਮਿਲਦੇ ਹਨ।

ਡਾਕਟਰ ਹਰਲਨ (ਅਮਰੀਕਨ) ਦਾ ਦੋਸਤ ਮੁਹੰਮਦ ਖਾਨ ਨੂੰ ਜਾ ਮਿਲਣਾ ਅਤੇ ਉਸ ਦੀ ਪ੍ਰੇਰਨਾ ਨਾਲ ਜਮਰੌਦ ਦੇ ਕਿਲ੍ਹੇ ਤੇ ਹਮਲਾ ਕਰਨਾ।

ਜਦ ਅਮੀਰ ਦੋਸਤ ਮੁਹੰਮਦ ਖਾਨ ਮਈ ੧੮੩੫ ਨੂੰ ਪਿਸ਼ਾਵਰ ਤੇ ਹਮਲਾ-ਵਰ ਹੋਇਆ ਸੀ ਉਸ ਵਕਤ ਅਮੀਰ ਨੂੰ ਸੁਲਹ ਸਫਾਈ ਨਾਲ ਵਾਪਸ ਭੇਜਣ ਵਾਸਤੇ ਉਸ ਨੂੰ ਸਮਝਾਣ ਲਈ ਫਕੀਰ ਅਜ਼ੀਜ਼ੁਦੀਨ ਅਤੇ ਸੁਲਤਾਨ ਮੁਹੰਮਦ ਖਾਨ ਦੇ ਨਾਲ ਰਾਜਾ ਗੁਲਾਬ ਸਿਹੁੰ ਦਾ ਸਿਖਾਲਿਆ ਹੋਇਆ ਡਾਕਟਰ ਹਰਲਨ ਵੀ ਭੇਜਿਆ ਗਿਆ ਸੀ ('ਸ. ਹਰੀ ਸਿੰਘ ਨਲਵਾ' ਕ੍ਰਿਤ ਸ਼ਮਸ਼ੇਰ ਸਿੰਘ ਅਸ਼ੋਕ ਪੰਨਾ ੯੦-੯੧) ਜਿਹੜਾ ਕਿ ਅੰਦਰ ਖਾਤੇ ਦੋਸਤ ਮੁਹੰਮਦ ਖਾਨ ਨਾਲ ਮਿਲ ਗਿਆ ਸੀ। ਜਦ ਮਹਾਰਾਜਾ ਸਾਹਿਬ ਨੂੰ ਲਕਵੇ ਦੀ ਬੀਮਾਰੀ ਹੋਈ ਤਾਂ ਇਸ ਨੂੰ ਇਲਾਜ ਲਈ ਕਿਹਾ ਗਿਆ ਤਾਂ ਇਸ ਨੇ ਅਗੋਂ ਚਲਾਕੀਆਂ ਦਸਣੀਆਂ ਸ਼ੁਰੂ ਕਰ ਦਿਤੀਆਂ। ਇਸ ਕਰਕੇ ਮਹਾਰਾਜਾ ਸਾਹਿਬ ਨੂੰ ਇਸ ਤੇ ਕੁਝ ਸ਼ੱਕ ਹੋ ਗਿਆ ਅਤੇ ਇਸ ਨੂੰ ਸਜ਼ਾ ਦੇਣ ਦੀ ਸੋਚੀ. ਪਰ ਡੋਗਰਿਆਂ ਨੇ ਡਾਕਟਰ ਹਰਲਨ ਨੂੰ ਇਹ ਗੱਲ ਦਸ ਦਿਤੀ। ਜਿਸ ਕਰ ਕੇ ਉਹ ਰਾਤੋ ਰਾਤ ਲਾਹੌਰੋਂ ਨਸ ਗਿਆ ਅਤੇ ਲੁਧਿਆਣੇ ਜਾ ਵੜਿਆ। ਇਥੋਂ ਸ਼ਿਕਾਰ ਪੁਰ ਦੇ ਰਸਤੇ ਸਿਧਾ ਕਾਬਲ ਜਾ

ਵੱੜਿਆ। ਇਥੇ ਇਸ ਨੇ ਦੋਸਤ ਮੁਹੰਮਦ ਖਾਨ ਨੂੰ ਲਾਹੌਰ ਦਰਬਾਰ ਦੇ ਸਾਰੇ ਅੰਦਰੂਨੀ ਭੇਦ ਜਾ ਦਸੇ ਅਤੇ ਸਲਾਹ ਦਿਤੀ ਕਿ ਜੇਕਰ ਇਸ ਵਕਤ ਪਿਸ਼ਾਵਰ ਤੇ ਚੜ੍ਹਾਈ ਨ ਕੀਤੀ ਗਈ ਤਾਂ ਸਰਹੱਦੀ ਇਲਾਕੇ ਦੇ ਯੂਸਫ਼ਜ਼ਈ ਪੂਰੀ ਤਰ੍ਹਾਂ ਖਾਲਸੇ ਦੀ ਤਾਬੇਦਾਰੀ ਮੰਨ ਲੈਣਗੇ ਜਿਸ ਤੇ ਪੂਰਾ ਅਮਲ ਕੀਤਾ ਗਿਆ ਅਤੇ ਜਮਰੌਦ ਤੇ ਚੜ੍ਹਾਈ ਦਾ ਪ੍ਰੋਗਰਾਮ ਉਲੀਕਿਆ ਗਿਆ। ਇਸ ਤੋਂ ਜਾਹਰ ਹੁੰਦਾ ਹੈ ਕਿ ਡਾਕਟਰ ਹਰਲਨ ੧੮੩੭ ਈ. ਦੇ ਨੇੜੇ ਹੀ ਕਾਬਲ ਪਹੁੰਚਿਆ ਸੀ।

ਸ੍ਰ: ਹਰੀ ਸਿੰਘ ਜੀ ਵਲੋਂ ਲਿਖੀਆਂ ਚਿੱਠੀਆਂ : ਜਿਨ੍ਹਾਂ ਵਿਚ ਕਿ ਮਹਾਰਾਜਾ ਸਾਹਿਬ ਤੋਂ ਪਿਸ਼ਾਵਰ ਦੀ ਫੌਜ ਦੀ ਮੰਗ ਕੀਤੀ ਗਈ ਸੀ, ਉਨ੍ਹਾਂ ਨੂੰ ਧਿਆਨ ਸਿੰਹੁ ਰਾਹ ਵਿਚ ਹੀ ਰੋਕ ਲੈਂਦਾ ਸੀ ਅਤੇ ਮਹਾਰਾਜਾ ਸਾਹਿਬ ਤਕ ਪਹੁੰਚਣ ਨਹੀਂ ਦਿੰਦਾ ਸੀ। ਜਿਹੜੀਆਂ ਕਿ ਉਸ ਵੇਲੇ ਸਾਬਤ ਹੋ ਗਈਆਂ ਜਦ ਰੁਹਤਾਸ ਦੇ ਅਸਥਾਨ ਤੇ ਸ੍ਰ. ਹਰੀ ਸਿੰਘ ਦੀ ਸ਼ਹੀਦੀ ਦਾ ਖ਼ਤ ਰਾਜਾ ਧਿਆਨ ਸਿੰਹੁ ਨੇ ਪੜ੍ਹ ਸੁਣਾਇਆ ਸੀ ਅਤੇ ਮਹਾਰਾਜਾ ਸਾਹਿਬ ਨੇ ਗੜਵਾ ਮਾਰਿਆ, ਜਿਹੜਾ ਕਿ ਧਿਆਨ ਸਿੰਹੁ ਦੀ ਲੱਤ ਉਤੇ ਵਜਾ ਸੀ। ਇਸ ਦਾ ਜਿਕਰ ਹਰੀ ਚੰਦ ਕਾਦਰ ਯਾਰ' ਨੇ ਸੀ-ਹਰਫੀਆਂ ਵਿਚ ਇਸ ਤਰ੍ਹਾਂ ਕੀਤਾ ਹੈ :

ਗੈਨ ਗੁਸੇ ਦੇ ਨਾਲ ਮਹਾਰਾਜ ਯਾਰੋ,
ਗੜਵਾ ਮਾਰੇ ਵਜ਼ੀਰੇ ਦੀ ਟੰਗ ਉਤੇ।
ਆਖੇ ਦੂਰ ਹੋ ਜਾ ਮੇਰੀ ਅੱਖੀਆਂ ਤੋਂ,
ਕੁਝ ਫਾਇਦਾ ਨਹੀਂ ਤੇਰੇ ਸੰਗ ਉਤੇ।
ਪਹਿਲੋਂ ਖਬਰ ਨ ਕੀਤੋ ਮੂਲ ਮੈਨੂੰ,
ਫੌਜਾਂ ਮਦਦ ਨੂੰ ਘੱਲਦਾ ਜੰਗ ਉਤੇ।
'ਕਾਦਰਯਾਰ' ਆ ਦਸਿਆ ਉਸ ਵੇਲੇ,
ਜਦੋਂ ਸੱਟ ਆ ਪਈ ਐ ਰੰਗ ਉਤੇ।

ਧਿਆਨ ਸਿੰਹੁ ਨੂੰ ਗੜਵਾ ਮਾਰਨ ਦਾ ਸਬੂਤ 'ਖ਼ਾਲਸਾ ਏਜੰਸੀ ਲਾਹੌਰ' ਵਾਲਿਆਂ ਦੀ ਕਿਤਾਬ 'ਚਮਕਦਾ ਹੀਰਾ' ਦੇ ਪੰਨਾ ੧੪੬ ਉਤੇ ਵੀ ਇਸ ਤਰ੍ਹਾਂ ਮਿਲਦਾ ਹੈ ਕਿ ਮਹਾਰਾਜਾ ਸਾਹਿਬ ਨੇ ਫੌਰਨ ਗੜਵਈਏ ਦੇ ਹਥੋਂ ਗੜਵਾ ਖੋਹ ਕੇ ਰਾਜਾ ਧਿਆਨ ਸਿੰਹੁ ਨੂੰ ਵਗਾਹ ਮਾਰਿਆ। ਇਹ ਬਹੁਤਾ ਤਾਂ ਨ ਲੱਗਾ ਪਰ ਇਕ ਤਕੜੀ ਝਰੀਟ ਦੇ ਕੇ ਇਕ ਪਾਸੇ ਤੋਂ ਨਿਕਲ ਗਿਆ। ਨਿਮਕ ਹਰਾਮ ਅਤੇ ਬੇਈਮਾਨ ਆਦਿ ਦੇ ਬਹੁਤ ਸਾਰੇ ਯਥੋਚਿਤ ਖਿਤਾਬ ਦਿਤੇ।

ਸ. ਹਰੀ ਸਿੰਘ ਦੇ ਗੋਲੀਆਂ ਦਾ ਬਹੁਤ ਨਜ਼ਦੀਕ ਤੋਂ ਲੱਗਣਾ : ਜਿਨ੍ਹਾਂ ਨਾਲ ਜ਼ਖਮਾਂ ਦਾ ਜ਼ਿਆਦਾ ਗਹਿਰੇ ਹੋਣਾ। ਕਿਉਂਕਿ ਸ. ਹਰੀ ਸਿੰਘ ਜੀ ਨੇ ਸੰਜੋਅ-ਜਿਰ੍ਹਬਕਤਰ ਪਹਿਨਿਆ ਹੋਇਆ ਸੀ। ਜਿਹੜੀਆਂ ਗੋਲੀਆਂ ਸਰਦਾਰ ਜੀ ਦੇ ਲੱਗੀਆਂ ਉਹ ਸੰਜੋਅ ਨੂੰ ਚੀਰ ਕੇ ਸੰਜੋਅ ਦੇ ਟੁਕੜਿਆਂ ਸਮੇਤ ਸਰੀਰ ਵਿਚ ਧੱਸ ਗਈਆਂ ਜਿਨ੍ਹਾਂ ਨਾਲ ਕਿ ਜ਼ਖਮ ਬਹੁਤ ਗਹਿਰੇ ਲੱਗੇ। ਗੋਲੀਆਂ ਦਾ ਸੰਜੋਅ ਨੂੰ ਚੀਰਨਾ, ਜ਼ਖਮਾਂ ਦਾ ਗਹਿਰੇ ਲੱਗਣਾ ਹੀ ਇਸ ਗੱਲ ਨੂੰ ਜ਼ਾਹਿਰ ਕਰਦਾ ਹੈ ਕਿ ਗੋਲੀਆਂ ਬਹੁਤ ਨਜ਼ਦੀਕ ਤੋਂ ਲੱਗੀਆਂ ਸਨ, ਨਹੀਂ ਤੇ ਜੇਕਰ ਦੂਰ ਤੋਂ ਲੱਗੀਆਂ ਹੁੰਦੀਆਂ ਤਾਂ ਸੰਜੋਅ ਨਾਲ ਜ਼ਰੂਰ ਕੁਝ ਨ ਕੁਝ ਬਚਾਅ ਹੋ ਜਾਂਦਾ।

ਜੇਕਰ ਗੋਲੀਆਂ ਜ਼ਖਮ ਕਰ ਵੀ ਦਿੰਦੀਆਂ ਤਾਂ ਵੀ ਸੰਜੋਅ ਦੇ ਟੁਕੜੇ ਸਰੀਰ ਵਿਚ ਨ ਜਾਂਦੇ। ਨਜ਼ਦੀਕ ਤੋਂ ਗੋਲੀਆਂ ਉਹ ਹੀ ਮਾਰ ਸਕਦਾ ਸੀ ਜਿਹੜਾ ਕਿ ਉਸ ਵਕਤ ਸਰਦਾਰ ਜੀ ਦੇ ਜੱਥੇ ਵਿਚ ਸ਼ਾਮਲ ਸੀ। ਜੱਥੇ ਵਿਚ ਸ਼ਾਮਲ ਉਹ ਹੀ ਹੋ ਸਕਦਾ ਸੀ ਜਿਸ ਨੇ ਕਿ ਉਸੇ ਫੌਜ ਦੀ ਵਰਦੀ ਪਹਿਨੀ ਹੋਈ ਸੀ। ਇਸ ਤੋਂ ਇਹ ਹੀ ਸਾਬਤ ਹੁੰਦਾ ਹੈ ਕਿ ਗੋਲੀਆਂ ਜ਼ਰੂਰ ਉਸ ਨੇ ਕੋਲ ਆਕੇ ਮਾਰੀਆਂ ਸਨ ਅਤੇ ਉਹ ਮੌਕੇ ਦੀ ਤਾੜ ਵਿਚ ਸੀ।

ਇਸ ਵਿਚਾਰ ਨਾਲ ਇਹ ਗੱਲ ਪ੍ਰਗਟ ਹੋ ਜਾਂਦੀ ਹੈ ਕਿ ਸਰਦਾਰ ਹਰੀ ਸਿੰਘ ਨਲੂਏ ਨੂੰ ਸ਼ਹੀਦ ਕਰਨ ਦੀ ਵਿਉਂਤ ਬਣਾਉਣ ਵਾਲੇ ਡੋਗਰੇ ਭਰਾ ਹੀ ਸਨ। ਉਸਦੇ ਬੰਦਿਆਂ ਨੇ ਹੀ ਖਾਲਸਾ ਫੌਜ ਵਿਚ ਸ਼ਾਮਿਲ ਹੋ ਕੇ ਸ੍ਰ. ਹਰੀ ਸਿੰਘ ਜੀ ਨੂੰ ਧੋਖੇ ਨਾਲ ਸ਼ਹੀਦ ਕਰ ਦਿਤਾ।

# ਸ. ਹਰੀ ਸਿੰਘ ਜੀ ਨਲੂਏ ਦੀ ਸ਼ਖਸੀਅਤ

ਧਾਰਮਕ ਜੀਵਨ : ਸਰਦਾਰ ਹਰੀ ਸਿੰਘ ਇਕ ਸਿਦਕੀ ਸਿੱਖ ਸੀ ਜਿਸਦਾ ਆਪਣੇ ਸਤਿਗੁਰਾਂ ਤੇ ਪੂਰਾ ਭਰੋਸਾ ਸੀ। ਆਪ ਨੂੰ ਇੰਨੀ ਗੁਰਬਾਣੀ ਮੁਖਾਗਰ ਕੰਠ ਸੀ ਕਿ ਆਪ ਆਪਣੀ ਬੋਲ ਚਾਲ ਵਿਚ ਸਦਾ ਗੁਰਬਾਣੀ ਦੀਆਂ ਤੁਕਾਂ ਦ੍ਰਿਸ਼ਟਾਂਤ ਲਈ ਸੁਣਾਇਆ ਕਰਦੇ ਸਨ। ਆਪ ਸਦਾ ਅੰਮ੍ਰਿਤ ਵੇਲੇ ਉਠਣ ਦੇ ਅਭਿਆਸੀ ਅਤੇ ਨਿਤਨੇਮ ਦੇ ਪੱਕੇ ਪਾਬੰਦ ਹਨ। ਗੁਰਦੁਆਰਾ ਪੰਜਾ ਸਾਹਿਬ ਦੇ ਸਰੋਵਰ ਦੀ ਸੇਵਾ ਆਪ ਨੇ ਹਜ਼ਾਰਾਂ ਰੁਪਏ ਲਾ ਕੇ ਬੜੇ ਪਿਆਰ ਨਾਲ ਕਰਵਾਈ। ਧਾਰਮਿਕ ਜੀਵਨ ਵਾਲੇ ਪੁਰਖਾਂ ਦਾ ਬਹੁਤ ਆਦਰ ਸਤਿਕਾਰ ਕਰਦੇ ਸਨ। ਆਪ ਸਿੱਖ ਹੋਣਾ ਫਖਰ ਸਮਝਦੇ ਸਨ। ੧੪ ਮਾਰਚ, ੧੮੩੨ ਨੂੰ ਸਰ ਅਲਗਜ਼ੇਂਡਰ ਬਾਰਨਸ ਨਾਲ ਆਪ ਅਟਕ ਦਰਿਆ ਪਾਰ ਕਰਨ ਲਈ ਕੰਢੇ ਤੇ ਪਹੁੰਚੇ ਤਾਂ ਦਰਿਆ ਖੂਬ ਚੜ੍ਹਿਆ ਹੋਇਆ ਸੀ! ਬਾਰਨਸ ਠਾਠਾਂ ਮਾਰਦਾ ਦਰਿਆ ਵੇਖ ਘਬਰਾ ਗਿਆ ਤਾਂ ਜਦ ਹਰੀ ਸਿੰਘ ਨੇ ਹੱਸ ਕੇ ਕਿਹਾ ਕਿ ਸਿੱਖ ਬਣਨ ਦਾ ਕੀ ਲਾਭ ਹੋਇਆ ਜੇ ਕਦੇ ਸਿੱਖ, ਦਰਿਆ ਅਟਕ ਤੋਂ ਘੋੜੇ ਰਾਹੀਂ ਠਿਲ੍ਹ ਕੇ ਪਾਰ ਨਾ ਹੋ ਸਕੇ। ਹਾਲਾਂ ਕਿ ਪੰਜ ਬੰਦੇ ਉਨ੍ਹਾਂ ਦੀਆਂ ਅੱਖਾਂ ਸਾਹਵੇਂ ਰੁੜ੍ਹ ਗਏ ਸਨ ਪਰ ਹਰੀ ਸਿੰਘ ਨੇ ਘੋੜੇ ਤੇ ਠਿਲ ਕੇ ਹੀ ਦਰਿਆ ਪਾਰ ਕੀਤਾ।

ਸਰੀਰਕ ਸੁਡੋਲਤਾ : ਸਰਦਾਰ ਹਰੀ ਸਿੰਘ ਦਾ ਕਦ ਉੱਚਾ ਸੀ, ਸਰੀਰ ਸੁਡੋਲ ਅਤੇ ਫੁਰਤੀਲਾ, ਚਿਹਰਾ ਜਲਾਲ ਤੇ ਤੇਜ ਵਾਲਾ ਕਿ ਦੇਖਣ ਵਾਲੇ ਪੁਰ ਆਪ ਦੇ ਤੇਜਸਵੀ ਚਿਹਰੇ ਦਾ ਜਾਦੂਮਈ ਪ੍ਰਭਾਵ ਛਾ ਜਾਂਦਾ ਸੀ। ਅਫਗਾਨਿਸਤਾਨ ਦਾ ਅਦੁਤੀ ਬਹਾਦਰ ਜੋਧਾ ਮੁਹੰਮਦ ਅਜ਼ੀਜ਼ ਖਾਨ ਸੰਨ ੧੮੨੩ ਵਿਚ ਖੇਸ਼ਗੀ ਦੇ ਮੈਦਾਨ ਵਿਚ ਜਦ ਹਰੀ ਸਿੰਘ ਜੀ ਨਾਲ ਦੋ ਚਾਰ ਹੋਇਆ ਤਾਂ ਅੱਖਾਂ ਮਿਲਾਉਣ ਦੀ ਦੇਰ ਸੀ ਕਿ ਬਾਰਕਜ਼ਈ ਖਾਨ ਪਰ ਸਰਦਾਰ ਜੀ ਦਾ ਐਸਾ ਰੋਹਬ ਛਾਇਆ ਕਿ ਉਹ ਮੈਦਾਨ ਵਿਚ ਇਕ ਪਲ ਲਈ ਭੀ ਹੋਰ ਨਾ ਠਹਿਰ ਸਕਿਆ।

ਵਿਦਿਆ : ਉਹ ਸਮਾਂ ਅਖਬਾਰਾਂ ਤੇ ਆਮ ਪੁਸਤਕਾਂ ਦਾ ਨਹੀਂ ਸੀ ਅਤੇ ਲੱਖਾਂ ਵਿਚੋਂ ਕੋਈ ਇਕ ਅੱਧ ਹੀ ਐਸਾ ਹੁੰਦਾ ਸੀ ਜਿਸਨੂੰ ਸਾਰੇ ਸੰਸਾਰ ਦੀ ਵਾਕਫੀ ਹੋਵੇ। ਆਪਦੀ ਵਿਦਿਆ ਅਤੇ ਵਾਕਫੀ ਇਤਨੀ ਕਮਾਲ ਦੀ ਸੀ ਕਿ

ਅੰਗਰੇਜ਼ਾਂ ਵੀ ਲੋਹਾ ਮੰਨਿਆ । ਬੈਰਨ ਹੈਗਲ ਲਿਖਦਾ ਹੈ, "ਹਰੀ ਸਿੰਘ ਬੜੀ ਉੱਚੀ ਬੁਧਿ ਅਤੇ ਖੁਲੇ ਸੁਭਾਵ ਦਾ ਸੀ । ਉਸ ਦੀ ਬੋਲ ਚਾਲ ਦਾ ਢੰਗ ਮਨ-ਮੋਹਣਾ ਸੀ । ਉਹ ਯੂਰਪ ਦੀਆਂ ਹਕੂਮਤਾਂ ਦੇ ਹਾਲ ਤੋਂ ਪੂਰੀ ਤਰ੍ਹਾਂ ਜਾਣੂ ਸੀ ਅਤੇ ਈਸਟ ਇੰਡੀਆ ਕੰਪਨੀ ਨੂੰ ਚੰਗੀ ਤਰ੍ਹਾਂ ਸਮਝਦਾ ਸੀ।" ੧੮੩੩ ਈ. ਵਿਚ ਲਾਰਡ ਵਿਲੀਅਮ ਬੈਨਟਿਕ ਨਾਲ ਸ਼ਿਮਲੇ ਹੋਈ ਗੱਲਬਾਤ ਵਿਚ ਜ਼ਿੰਮੇਵਾਰ ਅਫਸਰ ਤੇ ਗਵਰਨਰ ਜਨਰਲ ਆਪਦੀ ਸਿਆਣਪ ਵਾਕਫੀਅਤ ਅਤੇ ਖੂਫੀਆਂ ਗੱਲਾਂ ਤੋਂ ਜਾਣੂੰ ਹੋਣ ਦੇ ਹਾਲ ਆਪ ਦੇ ਮੂੰਹ ਤੋਂ ਸੁਣ ਕੇ ਚਕ੍ਰਿਤ ਹੋ ਗਏ ਸਨ। ਨਵੀਂ ਇਮਾਰਤ ਤੇ ਕਿਲ੍ਹੇ ਦੇ ਡਿਜ਼ਾਇਨ ਦਾ ਖਾਕਾ ਖੁਦ ਤਿਆਰ ਕਰਦੇ ਅਤੇ ਇੰਜਨੀਅਰ ਦੇ ਕੌਸ਼ਲ ਵਖਾਂਦੇ। ਆਪਦੇ ਆਪਣੀ ਜਗੀਰ ਗੁਜਰਾਂਵਾਲਾ ਵਿਚ ਬਣੇ ਸ਼ਾਨਦਾਰ ਮਹੱਲ ਤੇ ਸੁੰਦਰ ਬਾਗ ਦੀਆਂ ਧੁੰਮਾਂ ਦੂਰ ਤਕ ਪਈਆਂ ਜਿਸ ਨੂੰ ਆਪ ਨੇ ਪੂਰੇ ਸ਼ੌਕ ਨਾਲ ਬਨਵਾਇਆ ਸੀ।

ਸੁਚੱਜਾ ਪ੍ਰਬੰਧਕ : ਕਸ਼ਮੀਰ, ਹਜ਼ਾਰਾ ਅਤੇ ਪਿਸ਼ਾਵਰ ਦੀ ਗਵਰਨਰੀ ਸਮੇਂ ਆਪਦੇ ਸੁਚੱਜੇ ਪ੍ਰਬੰਧ ਦੀਆਂ ਖਾਲਸਾ ਰਾਜ ਵਿਚ ਧੁੰਮਾਂ ਪੈ ਗਈਆਂ । ਇਹ ਤਿੰਨੇ ਇਲਾਕੇ ਇਤਨੇ ਆਕੀ ਸਨ ਕਿ ਬਾਕੀ ਦੇ ਗਵਰਨਰ ਬੁਰੀ ਤਰ੍ਹਾਂ ਨਾਕਾਮਯਾਬ ਰਹੇ । ਆਪ ਦੁਆਰਾ ਕੀਤੇ ਗਏ ਸੁਧਾਰ, ਦਸਤਕਾਰੀਆਂ ਆਦਿ ਨੂੰ ਹਲਾਸ਼ੇਰੀ, ਮਾਮਲਾ (ਕਰ) ਉਗਰਾਹੁਣ ਵਿਚ ਵਰਤੀ ਨਿਪੁੰਨਤਾ ਅਤੇ ਖਰੂਦ ਮਚਾਣ ਵਾਲਿਆਂ ਨੂੰ ਸੋਧਣਾ ਅਜਿਹੇ ਕੰਮ ਸਨ ਜਿਨ੍ਹਾਂ ਰਾਹੀਂ ਆਪਦਾ ਕੁਸ਼ਲ ਪ੍ਰਬੰਧ ਝਲਕ ਆਉਂਦਾ ਹੈ ।

ਸੁਲਝਿਆ ਦੂਰੰਦੇਸ਼ ਨੀਤੀਵਾਨ : ਖਾਲਸਾ ਦਰਬਾਰ ਵਿਚ ਆਪਦੀ ਜੋ ਇਜ਼ਤ ਨਾਜ਼ਕ ਮਾਮਲਿਆਂ ਨੂੰ ਨਜਿੱਠਣ ਕਰ ਕੇ ਬਣੀ ਉਹ ਆਪਨੂੰ ਨੰਬਰ ਇਕ ਦਰਬਾਰੀ ਦੀ ਹੈਸੀਅਤ ਵਿਚ ਪਹੁੰਚਾਂਦੀ ਹੈ ਭਾਵੇਂ ਡੋਗਰਿਆਂ ਦੀ ਬੇਈਮਾਨੀ ਸਦਕਾ ਉਨ੍ਹਾਂ ਪੁਰ ਠੀਕ ਠੀਕ ਅਮਲ ਨਾ ਹੋ ਸਕਿਆ । ਹਰੀ ਸਿੰਘ ਜੀ ਨੇ ਜਿਸ ਸੁਲਝੇ ਢੰਗ ਨਾਲ ਅਫਗਾਨਿਸਤਾਨ ਦੀ ਅੜਾਉਣੀ ਨੂੰ ਫਤਹਿ ਕਰਨ ਦੀਆਂ ਰਾਜਸੀ ਬਰੀਕੀਆਂ ਨੂੰ ਸਮਝਕੇ ਵਰਤਿਆ ਉਸ ਤੋਂ ਅੰਗਰੇਜ਼ ਵੀ ਆਪ ਦੀ ਸਿਆਣਪ ਤੋਂ ਕਾਇਲ ਹੋਏ ਬਿਨਾਂ ਨਾ ਰਹਿ ਸਕੇ ।

ਫੌਜੀ ਗੁਣ : ਆਪ ਬੰਦੂਕ ਦਾ ਨਿਸ਼ਾਨਾ ਲਾਉਣ ਲਈ ਆਪਣੇ ਸਮੇਂ ਦੇ ਅਦੁਤੀ ਨਿਸ਼ਾਨਚੀ ਸਨ । ਘੋੜੇ ਦੇ ਇਤਨੇ ਜ਼ਬਰਦਸਤ ਚਾਬਕ ਸਵਾਰ ਸਨ ਕਿ ਆਪਦੇ ਇਸ ਕਮਾਲ ਨੂੰ ਦੇਖਣ ਵਾਲੇ ਅਚੰਭਾ ਹੋ ਜਾਂਦੇ ਸਨ । ਸੰਨ ੧੮੩੧ ਈ. ਵਿਚ ਰੋਪੜ ਦੇ ਦਰਬਾਰ ਸਮੇਂ ਆਪ ਨੇ ਘੋੜ ਸਵਾਰੀ ਤੇ ਸ਼ਮਸ਼ੇਰ ਜ਼ਨੀ ਦੇ ਉਹ ਕਮਾਲ ਦਸੇ ਸਨ ਕਿ ਕਮਾਂਡਰ ਇਨ ਚੀਫ ਅਤੇ ਗਵਰਨਰ ਜਨਰਲ ਸਣੇ ਹੋਰ ਫੌਜੀ ਅਫਸਰਾਂ ਦੇ ਹੈਰਾਨ ਰਹਿ ਗਏ ਸਨ । ਸੁਭਾਵ ਵਿਚ ਇਤਨੀ ਸਹਿਨ ਸ਼ਕਤੀ ਸੀ ਕਿ ਲੋੜ ਸਮੇਂ ਦੋ ਦੋ ਦਿਨ ਲਗਾਤਾਰ ਘੋੜੇ ਦੀ ਪਿੱਠ ਪਰ ਰਹਿ ਸਕਦੇ। ਆਪਣੇ ਜਥੇ ਦੇ ਛੋਟੇ ਤੋਂ ਛੋਟੇ ਸਿਪਾਹੀ ਨਾਲ ਵੀ ਭਰਾ ਵਾਲਾ ਵਰਤਾਓ ਕਰਦੇ ਸਨ ਅਤੇ ਉਸ ਨਾਲ ਇਕੱਠੇ ਬਹਿ ਛੋਲੇ ਚਬ ਲੈਂਦੇ, ਆਪਣੀ ਪੋਜ਼ੀਸ਼ਨ ਤੋਂ ਬੇਪਰਵਾਹ ਕਦੇ ਆਪਣੇ ਰੁਤਬੇ ਦਾ ਅਹਿਸਾਸ ਪ੍ਰਗਟ ਨਾ ਹੋਣ ਦੇਂਦੇ। ਇਹੋ ਕਾਰਣ ਸੀ ਕਿ ਫੌਜੀ ਆਪ ਨੂੰ ਪਿਆਰ ਕਰਦੇ, ਜੰਗ ਤੋਂ ਬਾਅਦ ਫਟੜਾਂ ਦੀ ਦੇਖ ਭਾਲ, ਲੰਗਰ ਦਾ ਪ੍ਰਬੰਧ ਬਹੁਤ ਸੁਚੱਜੇ ਢੰਗ ਨਾਲ ਕਰਦੇ।

ਨਿਡਰਤਾ : ਆਪਣੇ ਵਿਚਾਰਾਂ ਦੀ ਪ੍ਰੋੜ੍ਹਤਾ ਪੂਰੀ ਨਿਡਰਤਾ ਨਾਲ ਕਰਦੇ ਰਹੇ। ਜੋ ਖਾਲਸਾ ਰਾਜ ਦੀ ਜਾਨਸ਼ੀਨੀ ਬਾਰੇ ਆਪਣੇ ਮਤ ਦੇ ਪ੍ਰਗਟਾਵੇ ਦਾ ਵੇਲਾ ਆਇਆ ਤਾਂ ਖ਼ਾਲਸਾ ਰਾਜ ਨੂੰ ਸਤਿਗੁਰਾਂ ਦੀ ਅਮਾਨਤ ਸਮਝਦਿਆਂ ਹੋਇਆਂ ਇਕ ਪੁਰਖੀ ਰਾਜ ਦੀ ਵਿਰੋਧਤਾ ਕੀਤੀ ਅਤੇ ਪੂਰੀ ਨਿਡਰਤਾ ਨਾਲ ਵਿਚਾਰ ਪ੍ਰਗਟਾਏ ਕਿ ਸਿੱਖ ਰਾਜ ਦੀ ਜਾਨਸ਼ੀਨੀ ਪੰਜ ਪਿਆਰਿਆਂ ਦੀ ਕੌਂਸਲ ਨੂੰ ਹੋਵੇ।

ਕੁਰਬਾਨੀ ਦਾ ਪੁੰਜ : 'ਮੈਂ ਜੀਵਾਂ ਸਿੱਖੀ ਸ਼ਾਨ ਬਦਲੇ ਤੇ ਮਰਾਂ ਸਿੱਖੀ ਆਨ ਬਦਲੇ।' ਇਸ ਕਥਨ ਨੂੰ ਹਰੀ ਸਿੰਘ ਨਲੂਏ ਨੇ ਕਿਹਾ ਹੀ ਨਹੀਂ ਪੂਰਾ ਕਰ ਵਿਖਾਇਆ ਹੈ। ਜਦੋਂ ਪਹਿਲਾਂ ਪਹਿਲ ਮੁਲਤਾਨ ਦੀ ਲੜਾਈ ਵਿਚ ਆਪ ਕਿਲ੍ਹੇ ਦੀ ਦਵਾਰ ਨੂੰ ਬਰੂਦ ਨਾਲ ਉਡਾਣ ਲਈ ਮੁਹਿੰਮ ਤੇ ਜੁਟੇ ਸਨ ਤਾਂ ਕੁਰਬਾਨੀ ਦਾ ਜਜ਼ਬਾ ਵੇਖਣ ਵਿਚ ਆਉਂਦਾ ਹੈ। ਹਜ਼ਾਰੇ ਵਿਚ ਭਾਵੇਂ, ਭੁਲੇਖੇ ਨਾਲ ਪੱਥਰ ਉਡਣ ਤੇ ਆਪ ਨੂੰ ਗੰਭੀਰ ਸੱਟਾਂ ਵਜੀਆਂ ਪਰ ਆਪ ਪਿਛੇ ਨਹੀਂ ਹਟੇ। ਅਖੀਰਲੀ ਜਮਰੌਦ ਦੇ ਕਿਲ੍ਹੇ ਨੂੰ ਬਚਾਣ ਲਈ, ਕੇਸਰੀ ਝੰਡੇ ਦੀ ਸ਼ਾਨ ਹਿਤ ਬੀਮਾਰੀ ਦੀ ਹਾਲਤ ਵਿਚ ਹੀ ਆਪ ਨੇ ਜੰਗੇ-ਮੈਦਾਨ ਪੁਜ ਕੇ ਵੈਰੀ ਨੂੰ ਮਾਰ ਭਜਾਇਆ ਤੇ ਸ਼ਹੀਦੀ ਜਾਮ ਪੀਤਾ। ਆਪਣਾ ਸਾਰਾ ਜੀਵਨ ਖ਼ਾਲਸਾ ਪੰਥ ਦੀ ਸਾਨ ਉੱਚਾ ਕਰਨ ਹਿਤ ਤੇ ਆਨ ਕਾਇਮ ਰਖਣ ਹਿਤ ਲਾ ਦਿਤਾ।

ਜਮਰੌਦ ਦੀ ਲੜਾਈ ਸਮੇਂ 'ਸੀਤਲ' ਜੀ ਨੇ ਮਰਦੇ ਸਰਦਾਰ ਜੀ ਦੇ ਆਖਰੀ ਜਜ਼ਬਾਤ ਇੰਝ ਉਲੀਕੇ ਹਨ :

ਮੇਰਾ ਮੂੰਹ ਵਲ ਕਾਬਲ ਰਖਣਾ–ਜਦ ਲੰਬੂ ਲਾਉਣਾ।
ਮੇਰਾ ਨਾਂ ਲੈ ਲੈ ਕੇ ਤੁਸਾਂ ਨੇ–ਓ ਰਣਜੀਤ ਬਜਾਉਣਾ।
ਮੈਂ ਨਹੀਂ ਵੈਰੀ ਤੋਂ ਸਿੱਖਿਆ–ਕਦੇ ਮੂੰਹ ਭਵਾਉਣਾ।
ਮੇਰਾ ਖੂਨ ਹੈ ਝੰਡਾ ਰੰਗਿਆ–ਵਿਚ ਮੈਦਾਨ ਝੁਲਾਉਣਾ।
ਮੈਂ ਨਾਲ ਤੁਸਾਂ ਦੇ ਰਹਾਂਗਾ–ਤੁਸਾਂ ਮੱਤ ਘਬਰਾਉਣਾ।

—o—

## ਅੰਤਿਕਾ

## ਸੁਘੜ ਸਿਪਹਸਲਾਹ ਤੇ ਕੋਮਲ ਹਿਰਦਾ ਭੀ :

'ਹਜ਼ਾਰੇ' ਦਾ ਇਲਾਕਾ, ਹਮਾਲੀਆ ਦੇ ਪੈਰਾਂ ਵਿਚ ਵਾਕਿਆ ਹੈ ਅਤੇ ਉਹਨਾਂ ਦਿਨਾਂ ਵਿਚ ਇਹ ਇਲਾਕਾ ੮੦ ਕੋਹ ਲੰਬਾ ੩੦ ਕੋਹ ਚੌੜਾ ਸੀ। ਚੜ੍ਹਦੇ ਵਲੋਂ ਇਸ ਇਲਾਕੇ ਨਾਲ ਕਸ਼ਮੀਰ ਲਗਦੀ ਸੀ ਅਤੇ ਲਹਿੰਦੇ ਵਲੋਂ ਦਰਿਆ ਸਿੰਧ, ਪਿਸ਼ੌਰ ਦੇ ਕਾਬਲੀ ਇਲਾਕੇ ਨੂੰ ਜੁਦਾ ਕਰਦਾ ਸੀ। ਉਤਰ ਵਲ ਹਿਮਾਲੀਆ ਪਰਬਤ ਸੀ ਤੇ ਦੱਖਣ ਵਲ ਰਾਵਲਪਿੰਡੀ ਦਾ ਜ਼ਿਲਾ ਸੀ। ਥੋੜ੍ਹੇ ਜਿਹੇ ਮੈਦਾਨੀ ਇਲਾਕੇ ਤੋਂ ਬਿਨਾ ਇਹ ਸਾਰਾ ਹੀ ਪਹਾੜੀ ਇਲਾਕਾ ਹੈ।

ਮੁਗਲਾਂ ਦੇ ਸਮੇਂ ਤੋਂ ਹੀ ਇਹ ਇਲਾਕਾ ਧਾੜਵੀਆਂ ਅਤੇ ਫਸਾਦੀਆਂ ਦਾ ਇਲਾਕਾ ਚਲਿਆ ਆ ਰਿਹਾ ਹੈ। ਇਸ ਵਿਚ ਸਦਾ ਹੀ ਗੜਬੜ ਰਹਿੰਦੀ ਸੀ

ਅਤੇ ਇਹ ਲੋਕ ਲੁਟ ਮਾਰ ਤੇ ਗੜਬੜ ਫੈਲਾਉਣ ਵਿਚ ਹਰ ਸਮੇਂ ਦੀ ਸਰਕਾਰ ਲਈ ਬੜੀ ਭਾਰੀ ਸਮੱਸਿਆ ਬਣੇ ਰਹਿੰਦੇ ਸਨ। ਇਸ ਲਈ ਕਸ਼ਮੀਰ ਦੀ ਵਾਪਸੀ ਪਰ ਮਹਾਰਾਜਾ ਸਾਹਿਬ ਨੇ ਇਸ ਆਕੀ ਇਲਾਕੇ ਨੂੰ ਸਿੱਧਾ ਕਰਨ ਲਈ ਸਰਦਾਰ ਹਰੀ ਸਿੰਘ ਨਲੂਆ ਨੂੰ ਉਥੇ ਦਾ ਗਵਰਨਰ ਥਾਪਿਆ। ਆਪ ਨੇ ਇਹ ਅਹੁਦਾ ਸੰਨ ੧੮੨੨ ਤੋਂ ਸੰਨ ੧੮੩੭ ਈ: ਤਕ ਸੰਭਾਲੀ ਰਖਿਆ ਅਤੇ ਇਸ ਸਮੇਂ ਵਿਚ ਸਰਦਾਰ ਨਲੂਆ ਨੂੰ ਬਹੁਤ ਹੀ ਰੁਝੇ ਰਹਿਣਾ ਪਿਆ।

ਆਖਦੇ ਨੇ ਆਪ ਦੇ ਘੋੜੇ ਦੀ ਪਿੱਠ ਉਤੇ ਕਾਠੀ ਲੱਗੀ ਹੀ ਰਹਿੰਦੀ ਸੀ। ਪਹਿਲੇ ਤਿੰਨ ਸਾਲਾਂ ਵਿਚ ਇਸ ਸੂਬੇ ਦੀ ਹਾਲਤ ਥੋੜ੍ਹੀ ਜਿਹੀ ਹੀ ਸੰਵਰੀ ਸੀ। ਪਹਿਲੇ ਸਿੱਖ ਗਵਰਨਰ ਹਜ਼ਾਰੇ ਦੇ ਇਲਾਕੇ ਨੂੰ ਕਾਬੂ ਨਹੀਂ ਕਰ ਸਕੇ ਸਨ। ਲੋਕੀ ਆਕੀ ਹੀ ਰਹੇ ਅਤੇ ਉਹ ਜਿਵੇਂ ਕਿਵੇਂ ਕਰ ਕੇ ਆਪਣਾ ਸਮਾਂ ਲੰਘਾਉਂਦੇ ਰਹੇ, ਕਿਉਂਕਿ ਹਜ਼ਾਰੇ ਦੇ ਲੋਕ ਖਾਲਸਾ ਰਾਜ ਨੂੰ ਸਵੀਕਾਰ ਕਰਨ ਨੂੰ ਤਿਆਰ ਨਹੀਂ ਸਨ। ਉਹ ਤਾਬੇ ਰਹਿਣਾ ਜਾਣਦੇ ਹੀ ਨਹੀਂ ਸਨ। ਉਹ ਅਤਿ ਦੇ ਛਲੀਏ ਤੇ ਝੂਠੇ ਸਨ ਅਤੇ ਸਿੱਖ ਉਹਨਾਂ ਦੇ ਖਿਆਲਾਂ ਵਿਚ ਕਾਫ਼ਰ ਸਨ। ਉਹ ਸਦਾ ਹੀ ਘਾਤਕ ਚਾਲਾਂ ਵਿਚ ਲੱਗੇ ਰਹਿੰਦੇ ਅਤੇ ਹਰ ਵਾਊ ਕੰਮ ਵਿਚ ਉਹਨਾਂ ਦੀ ਦਿਲਚਸਪੀ ਹੁੰਦੀ ਸੀ।

ਮੁਹੰਮਦ ਖਾਂ ਨੇ ਮਹਾਰਾਜਾ ਸਾਹਿਬ ਪਾਸ ਸੁਲਾਹ ਲਈ ਬੇਨਤੀ-ਪੱਤਰ ਭੇਜਿਆ। ਮਹਾਰਾਜਾ ਸਾਹਿਬ ਨੇ ਉਸ ਨੂੰ ਦੋ ਹਜ਼ਾਰ ਰੁਪਏ ਦੀ ਜਾਗੀਰ ਬਖਸ਼ ਦਿਤੀ, ਪਰ ਮੁਹੰਮਦ ਖਾਂਨ ਨਲੂਏ ਨਾਲ ਕੋੜ ਰਖਦਾ ਰਿਹਾ ਅਤੇ ਇਲਾਕੇ ਵਿਚ ਗੜਬੜ ਕਰਾਉਣ ਦਾ ਮੋਢੀ ਬਣਿਆ ਰਿਹਾ, ਇਸ ਲਈ ਇਸ ਗੜਬੜ ਨੂੰ ਰੋਕਣ ਲਈ ਨਲੂਏ ਨੇ ਗੁਰੂ ਹਰਕ੍ਰਿਸ਼ਨ ਜੀ ਦੇ ਨਾਂ ਉਤੇ ਕਿਲ੍ਹਾ 'ਹਰਕ੍ਰਿਸ਼ਨ ਗੜ੍ਹ' ਬਣਾਇਆ ਜੋ ਖਾਲਸਾ ਫੋਜ ਨਾਲ ਭਰ ਦਿਤਾ। ਇਸ ਕਿਲ੍ਹੇ ਤੋਂ ਅੱਧ ਮੀਲ ਦੀ ਵਿੱਥ ਉਤੇ ਆਪਣੇ ਨਾਂ ਦਾ ਸ਼ਹਿਰ "ਹਰੀਪੁਰ" ਵਸਾਇਆ ਜੋ ਵਪਾਰ ਦਾ ਕੇਂਦਰ ਬਣ ਗਿਆ।

ਅਜੇ ਇਸ ਪਾਸੇ ਉਸਾਰੂ ਕੰਮ ਹੋ ਰਿਹਾ ਕਿ ਮਹਾਰਾਜਾ ਸਾਹਿਬ ਨੇ ਆਪ ਨੂੰ 'ਡੇਰਾਜਾਤ' ਵਲ ਸੱਦ ਘੱਲਿਆ, ਕਿਉਂਕਿ ਉਸ ਇਲਾਕੇ ਵਿਚ ਖਾਲਸਾ ਫੋਜ ਦੀ ਸਖਤ ਟੱਕਰ ਹੋ ਗਈ ਸੀ, ਪਰ ਸਰਦਾਰ ਹਰੀ ਸਿੰਘ ਦੇ ਜਾਣ ਦੀ ਹੀ ਗੱਲ ਸੀ ਕਿ ਪਿਛੋਂ ਹਜ਼ਾਰੇ ਵਿਚ ਫਿਰ ਗੜਬੜ ਹੋ ਗਈ ਅਤੇ ਲੋਕਾਂ ਨੇ ਬਗਾਵਤ ਕਰ ਦਿਤੀ। ਉਹਨਾਂ ਨੇ ਕਈ ਹਿੰਦੂ ਔਰਤਾਂ ਚੋਟੀ ਚੁਕ ਲਈਆਂ ਅਤੇ ਆਪਣੇ ਧਰਮ ਵਿਚ ਲੈ ਆਂਦੀਆਂ। ਆਪ ਝਟ ਮੁੜ ਆਏ ਅਤੇ ਸਭ ਤੋਂ ਪਹਿਲਾਂ ਕਿਲ੍ਹਾ 'ਹਰਕ੍ਰਿਸ਼ਨ ਗੜ੍ਹ' ਦਾ ਘੇਰਾ ਤੋੜਿਆ, ਫਿਰ ਸ਼ਹਿਰ ਨੂੰ ਖਾਲੀ ਕਰਵਾਇਆ। ਇਸ ਦੇ ਪਿਛੋਂ ਕਿਲ੍ਹਾ 'ਮਾਨਸਿਹਰਾ' ਦੀ ਮੁਰੰਮਤ ਕਰਵਾਈ ਅਤੇ ੫੦੦ ਸਵਾਰਾਂ ਨਾਲ ਬਾਗੀ ਮੁਸਲਮਾਨਾਂ ਦੀਆਂ ਇਕ ਹਜ਼ਾਰ ਔਰਤਾਂ ਤੇ ਬੱਚੇ ਕੈਦ ਕਰ ਆਂਦੇ ਤੇ ਉਹਨਾਂ ਦਾ ਹਿੰਦੂ ਔਰਤਾਂ ਤੇ ਬਚਿਆਂ ਨਾਲ ਵਟਾਂਦਰਾ ਕੀਤਾ। ਸਾਰੇ ਹੀ ਸੁਖ ਵਰਤਾ ਕੇ ਸਰਦਾਰ ਜੀ ਨੇ 'ਪਖਲ' ਦੇ ਖਾਨ ਸਰਬਲੰਦ ਖਾਂ ਦੇ ਪਿੰਡ 'ਸ਼ਿੰਗਰੀ' ਉਤੇ ਹੱਲਾ ਬੋਲਿਆ ਅਤੇ ਪਠਾਣਾਂ ਨੂੰ ਲੜਾਈ ਵਿਚ ਮੂੰਹ-ਤੋੜ ਹਾਰ ਦਿਤੀ।

ਹਜ਼ਾਰੇ ਦੀ ਗਵਰਨਰੀ ਦੇ ਸਮੇਂ ਸੰਨ ੧੮੨੭ ਤੋਂ ਸੰਨ ੧੮੩੪ ਈ: ਤਕ ਸਭ ਤੋਂ ਜ਼ਿਆਦਾ ਮੁਸ਼ਕਲ ਸੱਯਦ ਅਹਿਮਦ ਸ਼ਾਹ ਦੇ ਕਾਰਨ ਪੇਸ਼ ਆਈ। ਸੱਯਦ ਅਹਿਮਦ ਸ਼ਾਹ ਬਰੇਲੀ ਦੇ ਰਹਿਣ ਵਾਲਾ ਸੀ, ਜੋ ਨਵਾਬ ਅਮੀਰ ਖਾਂ ਰਹੀਲਾ ਦਾ ਕਰਮਚਾਰੀ ਸੀ। ਸੱਯਦ ਭੈੜੇ ਕੰਮਾਂ ਲਈ ਆਮ ਪ੍ਰਸਿਧ ਸੀ ਅਤੇ ਹਰ ਪ੍ਰਕਾਰ ਦਾ ਉਪੱਦਰ ਉਸ ਤੋਂ ਸ਼ੁਰੂ ਹੁੰਦਾ ਸੀ। ਉਸ ਦੀਆਂ ਬਦਚਲਣੀਆਂ ਤੋਂ ਤੰਗ ਆ ਕੇ ਅੰਗਰੇਜ਼ ਸਰਕਾਰ ਨੇ ਉਸ ਨੂੰ ਸੁਧਰ ਜਾਣ ਲਈ ਚਿਤਾਵਨੀ ਦਿਤੀ ਤੇ ਜਾਂ ਦੇਸ਼ ਛਡ ਜਾਣ ਦਾ ਹੁਕਮ ਦਿਤਾ ਸੀ। ਪਰ ਸੱਯਦ ਮੱਕੇ ਜਾਣ ਲਈ ਰਜ਼ਾਮੰਦ ਹੋ ਕੇ ਦਿਲੀ ਆਇਆ ਅਤੇ ਉਥੋਂ ਮੌਲਵੀ ਇਸਮਾਈਲ ਤੇ ਮੌਲਵੀ ਅਬਦੁਲ ਅਜ਼ੀਜ਼ ਨੂੰ ਨਾਲ ਲੈ ਕੇ ਸਿੰਧ ਥੀਂ ਲੰਘਦੇ ਹੋਏ ਮੱਕੇ ਸ਼ਰੀਫ ਗਏ ਅਤੇ ਮੁੜ ਖ਼ੁਰਾਸਾਨ ਤੇ ਕਾਬਲ ਹੁੰਦੇ ਹੋਏ ਪਿਸ਼ੌਰ ਆ ਨਿਕਲੇ।

ਰਸਤਿਆਂ ਵਿਚ ਮੁਸਲਮਾਨਾਂ ਵਿਚਕਾਰ ਬੜਾ ਹੀ ਪਰਚਾਰ ਕਰਦੇ ਰਹੇ। ਇਥੋਂ ਤਕ ਕਿ ਸਿੱਖਾਂ ਦੇ ਵਿਰੁਧ ਤਾਂ ਅਤਿ ਦਾ ਪ੍ਰਾਪੇਗੰਡਾ ਕੀਤਾ। ਪੰਜਾਬ ਰੀਕਾਰਡ ਪੁਸਤਕ ਨੰਬਰ ੯੫ ਚਿੱਠੀ ਨੰਬਰ ੬੯ ਤਾਰੀਖ ੩ ਮਾਰਚ ਸੰਨ ੧੮੨੭ ਈ: ਦੇ ਅਨੁਸਾਰ ਇਕ ਲੱਖ ਮੁਸਲਮਾਨ ਸਿਪਾਹੀ ਸਿੱਖ ਰਾਜ ਦੀਆਂ ਜੜ੍ਹਾਂ ਉਖੇੜਨ ਲਈ ਸਿਰ ਪੁਰ ਖੱਫਣ ਬੰਨ੍ਹੀ ਬੈਠੇ ਸਨ। ਦੋਨੋਂ ਮੌਲਵੀਆਂ ਨੇ ਅਨਪੜ੍ਹ ਮੁਸਲਮਾਨਾਂ ਨੂੰ ਬਹਿਸ਼ਤਾ ਦੇ ਲਾਰੇ ਦੇ ਪਰਚਾਰ ਨਾਲ ਇਕ-ਮੁੱਠ ਕਰ ਕੇ ਹਜ਼ਾਰੇ ਦੇ ਇਲਾਕੇ ਉਤੇ ਹੱਲੇ ਕਰਵਾਏ।

ਸਰਦਾਰ ਹਰੀ ਸਿੰਘ ਨਲੂਆ ਇਹਨਾਂ ਦਾ ਵੀ ਪੀਰ ਸੀ। ਉਹ ਵੀ ਅਗੋਂ ਹੰਢਿਆ ਹੋਇਆ ਜਰਨੈਲ ਸੀ। ਦੋਹਾਂ ਪਾਸਿਆਂ ਤੋਂ ਬੜੀਆਂ ਸਖਤ ਬਰਾਬਰ ਦੀਆਂ ਟੱਕਰਾਂ ਰਹੀਆਂ। ਖੂਨ ਦੀਆਂ ਨਦੀਆਂ ਵਹਿੰਦੀਆਂ ਰਹੀਆਂ। ਗਾਜ਼ੀਆਂ ਤੇ 'ਸਚਖੰਡੀਆਂ' ਦੀਆਂ ਆਹਮੋ-ਸਾਹਮਣੇ ਦੀਆਂ ਚੋਟਾਂ ਵਜਦੀਆਂ ਰਹੀਆਂ। ਧਰਮਾਂ ਦੇ ਆਗੂਆਂ ਨੇ ਪੈਗੰਮਰਾਂ ਦੇ ਨਾਂ ਲੈ ਲੈ ਮੁਸਲਮਾਨਾਂ ਨੂੰ ਜੁਸ਼ਿਆਇਆ ਪਰ ਨਲੂਆਂ ਜੀ ਦੀ ਫੌਜ ਅਗੇ ਬੁਰੀ ਤਰ੍ਹਾਂ ਹਾਰ ਖਾਂਦੇ ਰਹੇ। ਸੱਯਦ ਅਹਿਮਦ ਸ਼ਾਹ ਲੜਾਈ ਦੇ ਮੈਦਾਨ ਵਿਚ ਹੀ ਮਾਰਿਆ ਗਿਆ, ਜਿਸ ਦੀ ਮੌਤ ਨਾਲ ਹੀ ਹਜ਼ਾਰੇ ਦੇ ਇਲਾਕੇ ਵਿਚ ਠੰਢ ਪੈ ਗਈ ਤੇ ਮੁੜ ਬਗਾਵਤ ਨਾ ਹੋਈ।

ਹਰੀਪੁਰ ਨਗਰ ਜੋ ਸਰਦਾਰ ਜੀ ਵਸਾਇਆਂ ਇਹ ਆਪਣੀ ਮਿਸਾਲ ਆਪ ਸੀ। ਇਸ ਦੀ ਕੀਰਤੀ ਦੂਰ ਦੂਰ ਤਕ ਫੈਲੀ। ਇਸ ਸ਼ਹਿਰ ਅੰਦਰ ਨਾਲੀਆਂ ਰਾਹੀਂ ਪੂਰੇ ਸ਼ਹਿਰ ਅੰਦਰ ਪਾਣੀ ਦਾ ਬਹੁਤ ਸ਼ਾਨਦਾਰ ਪ੍ਰਬੰਧ ਸੀ। ਇਹਨਾਂ ਦੇ ਆਪਣੇ ਬਾਗ ਵਿਚ ਤਰ੍ਹਾਂ ਤਰ੍ਹਾਂ ਦੇ ਯੋਰਪੀ ਅਤੇ ਦੁਰਲਭ ਫੁਲ, ਬੂਟੇ ਬਾਗ ਦੀ ਸੁੰਦਰਤਾ ਨੂੰ ਚਾਰ ਚੰਨ ਲਗਾਂਦੇ ਸਨ। ਭਾਰਤ ਦੇ ਅਲੱਭ ਫਲ ਇਹਨਾਂ ਦੇ ਬਾਗ ਵਿਚ ਸਨ। ਅਸਚਰਜ ਆਉਂਦਾ ਹੈ ਇਹ ਉਹੋ ਜਰਨੈਲ ਹੈ ਜਿਸ ਦੇ ਨਾਂ ਤੋਂ ਵੈਰੀ ਥਰ ਥਰ ਕੰਬਦੇ ਹਨ, ਉਹ ਫੁਲਾਂ ਲਈ ਇਤਨਾ ਕੋਮਲ ਹਿਰਦਾ ਭੀ ਰਖਦਾ ਹੈ ਅਤੇ ਇੰਜੀਅਰੀ ਦੀ ਖੁਸ਼ਹਾਲੀ ਆਮ ਲੋਕਾਂ ਤੀਕ ਪਹੁੰਚਾਣ ਦੀ ਸਮਰਥਾ ਵੀ।



# ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ

ਵਲੋਂ ਚਲਾਏ ਜਾ ਰਹੇ

## ਧਰਮ ਪ੍ਰਚਾਰ ਪ੍ਰਾਜੈਕਟ

**(ੳ) ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ :** ਜਿਸ ਵਿਚ 42000 ਨੌਜੁਆਨ ਸਿੱਖ ਵੀਰ ਤੇ ਭੈਣਾਂ ਦਾਖ਼ਲਾ ਲੈ ਕੇ ਘਰ ਬੈਠੇ ਬਿਠਾਏ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਨਿਸ਼ਕਾਮ ਸਿੱਖ ਮਿਸ਼ਨਰੀ ਤਿਆਰ ਹੋ ਰਹੇ ਹਨ। ਪ੍ਰਾਸਪੈਕਟ 6 ਰੁ: ਦੀਆਂ ਡਾਕ ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ ਜੀ। (ਦਾਖਲਾ ਫੀਸ ਕੇਵਲ 10 ਰੁ: ਅਤੇ ਹਰ ਤਿਮਾਹੀ ਦੀਆਂ ਪੁਸਤਕਾਂ ਦੀ ਭੇਟਾ ਕੇਵਲ 50 ਰੁ: ਹੈ)

**(ਅ) ਸਿੱਖ ਫੁਲਵਾੜੀ ਮਾਸਿਕ ਮੈਗਜ਼ੀਨ :** ਜੋ ਪੰਜਾਬੀ ਤੇ ਹਿੰਦੀ ਵਿਚ 70 ਹਜ਼ਾਰ ਦੀ ਗਿਣਤੀ ਵਿਚ ਛਪ ਰਿਹਾ ਹੈ ਤੇ ਜਿਸ ਰਾਹੀਂ ਘਰ-ਘਰ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦਾ ਸੰਦੇਸ਼ ਪੁੱਜ ਰਿਹਾ ਹੈ। ਸਿੱਖ ਸੰਗਤਾਂ ਵਲੋਂ ਪੁੱਛੇ ਜਾਂਦੇ ਗੁਰਮਤਿ ਸਵਾਲਾਂ ਦੇ ਜਵਾਬ ਵੀ ਦਿੱਤੇ ਜਾਂਦੇ ਹਨ।

**(ੲ) ਪ੍ਰਮਾਣੀਕ ਧਾਰਮਿਕ ਲਿਟਰੇਚਰ :** ਸਿੱਖ ਸੰਗਤਾਂ ਨੂੰ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਮਾਣੀਕ ਖੋਜ ਭਰਪੂਰ ਧਾਰਮਿਕ ਲਿਟਰੇਚਰ ਦਿੱਤਾ ਜਾ ਰਿਹਾ ਹੈ। ਕਾਲਜ ਵਲੋਂ 300 ਦੇ ਲਗਭਗ ਸਿੱਖ ਧਰਮ ਦੇ ਹਰ ਪਹਿਲੂ ਤੇ ਧਾਰਮਿਕ ਪੁਸਤਕਾਂ ਤਿਆਰ ਕੀਤੀਆਂ ਜਾ ਚੁੱਕੀਆਂ ਹਨ।

**(ਸ) ਸਿੱਖ ਮਿਸ਼ਨਰੀ ਰੈਗੂਲਰ ਕਾਲਜ :** ਜੁਲਾਈ 1995 ਵਿਚ, ਖਾਲਸੇ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ ਰੈਗੂਲਰ ਸਿੱਖ ਮਿਸ਼ਨਰੀ ਕਾਲਜ ਆਰੰਭ ਕੀਤਾ ਗਿਆ। ਇਹ ਕਾਲਜ ਇਕ ਸ਼ਾਨਦਾਰ ਬਿਲਡਿੰਗ ਵਿਚ ਗੁਰਦੁਆਰਾ ਕਿਲ੍ਹਾ ਫਤਹਿਗੜ੍ਹ ਸਾਹਿਬ ਦੇ ਨੇੜੇ

ਫਤਹਿਗੜ੍ਹ ਸਾਹਿਬ ਦੇ ਨੇੜੇ ਹਰਿਆਣਾ ਦੇ ਪਿੰਡ ਭੌਰ ਸੈਦਾਂ (ਜ਼ਿਲ੍ਹਾ ਕੁਰੂਕਸ਼ੇਤਰ) ਵਿਚ ਵੀ ਜੁਲਾਈ 1999 ਤੋਂ ਰੈਗੂਲਰ ਕਾਲਜ ਚੱਲ ਰਿਹਾ ਹੈ। ਇਸ 'ਕਾਲਜ' ਵਿਚੋਂ ਪੜ੍ਹੇ-ਲਿਖੇ, ਉੱਚੇ-ਸੁੱਚੇ ਜੀਵਨ ਵਾਲੇ, ਮਿਆਰੀ ਧਰਮ-ਪ੍ਰਚਾਰਕ ਤਿਆਰ ਕੀਤੇ ਜਾ ਰਹੇ ਹਨ। ਜੁਲਾਈ, 2001 ਤੋਂ, ਜੰਮੂ (ਜੰਮੂ ਅਤੇ ਕਸ਼ਮੀਰ), ਬਰੇਲੀ (ਯੂ.ਪੀ.) ਵਿਖੇ ਵੀ ਇਹ ਕਾਲਜ ਅਰੰਭ ਕੀਤੇ ਗਏ ਹਨ। ਜਲੰਧਰ ਵਿਖੇ ਜੁਲਾਈ, 2001 ਤੋਂ, ਬੀਬੀਆਂ ਨੂੰ ਧਰਮ ਪ੍ਰਚਾਰ ਵਿਚ ਨਿਪੁੰਨ ਕਰਨ ਲਈ ਕੇਵਲ ਬੀਬੀਆਂ ਲਈ ਹੀ ਰੈਗੂਲਰ ਕਾਲਜ ਖੋਲ੍ਹਿਆ ਗਿਆ ਹੈ।

**(ਹ) ਧਾਰਮਿਕ ਪ੍ਰੀਖਿਆ :** ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਲਗਭਗ 4,00,000 ਰੁਪਏ ਦੇ ਵਿਸ਼ੇਸ਼ ਇਨਾਮ ਦਿੱਤੇ ਜਾ ਰਹੇ ਹਨ। ਆਪਣੇ ਬੱਚਿਆਂ ਨੂੰ ਧਾਰਮਿਕ ਪ੍ਰੀਖਿਆ ਲਈ ਤਿਆਰ ਕਰਨ ਲਈ ਬੱਚਿਆਂ ਦੀਆਂ ਵਿਸ਼ੇਸ਼ ਕਲਾਸਾਂ ਵਿਚ ਭੇਜੋ। ਪ੍ਰੀਖਿਆ ਹਰ ਸਾਲ ਅਕਤੂਬਰ/ਨਵੰਬਰ ਦੇ ਮਹੀਨੇ ਵਿਚ ਹੁੰਦੀ ਹੈ। ਸਿਲੇਬਸ ਤੇ ਨਿਯਮ ਕਾਲਜ ਨੂੰ ਚਿੱਠੀ ਲਿਖ ਕੇ ਦੋ ਰੁਪਏ ਦੀਆਂ ਡਾਕ ਟਿਕਟਾਂ ਭੇਜ ਕੇ ਮੰਗਵਾਉ ਜੀ।

**(ਕ) ਫ੍ਰੀ ਲਿਟਰੇਚਰ ਰਾਹੀਂ ਪ੍ਰਚਾਰ :** ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਿੱਖ ਧਰਮ ਦੇ ਕਿਸੇ ਨਾ ਕਿਸੇ ਪਹਿਲੂ ਤੇ ਹਰ ਮਹੀਨੇ 60000 ਦੇ ਲਗਭਗ ਫ੍ਰੀ ਲਿਟਰੇਚਰ ਸਿੱਖ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੈ। ਤੁਸੀਂ ਵੀ ਇਹ ਲਿਟਰੇਚਰ ਮੰਗਵਾ ਕੇ ਵੰਡ ਸਕਦੇ ਹੋ। ਇਸ ਫੰਡ ਵਿਚ ਆਪਣੀ ਕਿਰਤ ਦੇ ਦਸਵੰਧ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਉ ਜੀ।

**(ਖ) ਸਿੱਖ ਮਿਸ਼ਨਰੀ ਪਬਲਿਕ ਸਕੂਲ :** ਪੜ੍ਹਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਦੇਣ ਲਈ ਸਲੇਮ ਟਾਬਰੀ, ਲੁਧਿਆਣਾ ਵਿਖੇ ਇਹ ਆਦਰਸ਼ਿਕ ਸਕੂਲ ਖੋਲ੍ਹਿਆ ਗਿਆ ਹੈ।

**(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹਫ਼ਤਾਵਾਰੀ ਧਾਰਮਿਕ ਕਲਾਸਾਂ :** ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

**(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

**(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

**(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖਾਲੀ ਥਾਂ ਛੱਡ ਕੇ, ਵਿਸ਼ੇਸ਼ ਗੁਟਕੇ ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵੱਖ-ਵੱਖ ਸਾਈਜ਼ ਵਿਚ ਤਿਆਰ ਕੀਤੇ ਗਏ ਹਨ ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗ਼ਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ।

ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

**(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :** ਵੱਖ-ਵੱਖ ਸਮੇਂ ਵੱਖੋ-ਵੱਖਰੀਆਂ ਕਲੋਨੀਆਂ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

**(ਜ) ਬੱਚਿਆਂ ਦੇ ਮੁਕਾਬਲੇ :** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ ਕੇ ਉਹਨਾਂ ਨੂੰ ਵਿਸ਼ੇਸ਼ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

**(ਝ) ਆਡਿਓ ਵੀਡੀਓ ਕੈਸਿਟਾਂ :** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵੀਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਤਿਆਰ ਕੀਤੀਆਂ ਗਈਆਂ ਹਨ।

*ਵਧੇਰੇ ਜਾਣਕਾਰੀ ਲਈ ਸੰਪਰਕ ਕਰੋ —*


# ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-663452

ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ

ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-430547

**Website : www.sikhmissionarycollege.net**
**E-mail : smcludh@satyam.net.in**